# ਜਾਮ-ਸੁਰਾਹੀਆਂ



—ਬਿਸ਼ਨ ਸਿੰਘ ਉਪਾਸ਼ਕ—

ਪ੍ਰਕਾਸ਼ਕ:–ਹਰਬੰਸ ਸਿੰਘ ਸੁਖਦੇਵ ਸਿੰਘ
੧੩੧੩ ਏ. ਲਾਜਪਤ ਰਾਇ ਮਾਰਕੀਟ ਦਿਲੀ

ਕਿਹੜੀ ਸੱਧਰ ਕਿਹੜੇ ਖੂੰਜੇ ਹੈ ਪਈ,
ਆਓ ! ਦਿਲ ਦੀ ਕਬਰ ਢਾ ਕੇ ਵੇਖੀਏ ।

—ਵੇਦ ਪ੍ਰਕਾਸ਼ ਸ਼ਰਮਾ

ਐਮ. ਐਸ. ਰੰਧਾਵਾ ਜੀ

ਨੂੰ

ਮਿਤ੍ਰੱਤਾ ਦੇ ਮਾਣ ਸਹਿਤ

'ਉਪਾਸ਼ਕ'

## ਇਸੇ ਕਲਮ ਤੋਂ

**ਕਹਾਣੀਆਂ**

- ਰੋਝਾਂ
- ਲਾਟਾਂ (ਛਪ ਰਹੀ)

**ਕਵਿਤਾ**

- ਉਪਾਸ਼ਨਾ
- ਖ਼ੂਨੀ ਦੀਵਾਰ
- ਮਹੱਲ ਤੇ ਝੁੱਗੀਆਂ
- ਧਰਤੀ ਦੀ ਅੱਗ
- ਮਜੀਠੀ ਚੋਲਾ
- ਸੂਹਾ-ਸਾਲੂ
- ਤਾਰਿਆਂ ਤੋਂ ਪਰ੍ਹੇ–(ਛਪ ਰਹੀ)

**ਨਾਵਲ**

- ਮਿਰਗ ਤ੍ਰਿਸ਼ਨਾ-(ਛਪ ਰਹੀ)

# ਉਪਾਸ਼ਕ ਤੇ ਉਪਾਸ਼ਕ ਦੀ ਕਵਿਤਾ

ਉਪਾਸ਼ਕ ਪਿੰਡ ਦੀ ਮੁੜ੍ਹਕੇ ਵਿਚ ਨੁੱਚੜੀ, ਤ੍ਰੇਲ ਵਿਚ ਭਿੱਜੀ, ਖੇਤਾਂ ਦੀ ਖੁਸ਼ਬੋ ਵਿਚ ਡੁਬੀ, ਗ਼ਰੀਬੀ ਦੀ ਚੱਕੀ ਵਿਚ ਪਿਸਦੀ ਤੇ ਮਾਨਵ ਸਮਾਜ ਵਿਚ ਇਕ ਸਾਫ਼ ਸੁਥਰਾ ਥਾਂ ਲਭਦੀ ਜ਼ਿੰਦਗੀ ਦਾ ਕਵੀ ਹੈ। ਉਸ ਦੀ ਕਵਿਤਾ ਝੁੱਗੀਆਂ ਵਿਚ ਪਲਦੀਆਂ ਮੁਟਿਆਰਾਂ ਤੇ ਖੇਤਾਂ ਦੀ ਮਿੱਟੀ ਵਿਚ ਰੁਲਦੀਆਂ ਜਵਾਨੀਆਂ ਦੇ ਹੌਕਿਆਂ ਹਾਵਿਆਂ ਦਾ ਉਦਾਸ ਸੰਗੀਤ ਵੀ ਹੈ ਤੇ ਉਸ ਦੇ ਨਾਲ ਨਾਲ ਉਹਨਾਂ ਦੀਆਂ ਨਰੋਈਆਂ ਸਧਰਾਂ ਉਮੰਗਾਂ ਤੇ ਆਸ਼ਾਵਾਂ ਦਾ ਕਲਕਾਰੀਆਂ ਭਰਿਆ ਤਰਾਨਾ ਵੀ ਹੈ। ਉਪਾਸ਼ਕ ਦੀ ਕਵਿਤਾ ਆਦਮ ਦੇ ਦੁਖ ਸੁਖ ਦੀ ਕਵਿਤਾ ਹੈ, ਇਕ ਦ੍ਰਿਸ਼ ਤੇ ਇਕ ਚਿੰਨ੍ਹ ਦੇ ਦੋਵੇਂ ਪੁੱਠੇ ਤੇ ਸਿਧੇ ਪਾਸੇ ਸਦਾ ਉਸ ਦੀ ਨਜ਼ਰ ਵਿਚ ਉਜਾਗਰ ਰਹਿੰਦੇ ਨੇ।

ਜਦੋਂ ਦਾ ਉਹ ਸ਼ਹਿਰ ਵਿਚ ਆਇਆ ਹੈ ਉਸ ਦੀ ਨਜ਼ਰ, ਉਸ ਦੀ ਕਵਿਤਾ ਤੇ ਉਸ ਦੇ ਕਲਾ-ਗਿਆਨ ਨੇ ਨਵੇਂ ਵਿਸਥਾਰ ਲਭ ਲਏ ਨੇ। ਜ਼ਿੰਦਗੀ ਤੇ ਉਸ ਦੀ ਪਕੜ ਹੋਰ ਵੀ ਪੱਕੀ ਹੋਈ ਏ, ਦ੍ਰਿਸ਼ਟੀ-ਕੋਣ ਦੇ ਜਾਲੇ ਸਾਫ਼ ਹੋਏ ਨੇ। ਉਸ ਦੀ ਕਵਿਤਾ ਸ਼ਹਿਰ ਦੀ ਸਦਾ ਝਮੇਲਿਆਂ ਵਿਚ ਰੁੱਝੀ ਤੇਜ਼ ਦੌੜਦੀ ਤੇ ਹੰਭਦੀ, ਜ਼ਿੰਦਗੀ ਦੇ ਝੂਠਾਂ ਨਾਲ ਚੰਬੜੀ ਹੋਈ, ਫ਼ਰੇਬ ਦੇ ਮੈਲ ਵਿਚ ਲਿਬੜੀ ਹੋਈ, ਅੰਨ੍ਹੀ ਲੁਟ ਦੇ ਬਾਜ਼ਾਰ ਵਿਚ ਚੀਕਦੀ ਜ਼ਿੰਦਗੀ ਦੀ ਪੜਚੋਲ ਹੈ। ਪਿੰਡਾਂ ਨਾਲੋਂ ਸਾਡੇ ਸ਼ਹਿਰਾਂ ਵਿਚ ਅੱਜ ਰਾਜਨੈਤਕ ਸੰਘਰਸ਼ ਵਧੇਰਾ ਤੇਜ਼ ਹੈ। ਉਪਾਸ਼ਕ ਸਾਹਿਤ ਤੇ ਸਿਆਸਤ ਨੂੰ ਵਖ ਨਹੀਂ

ਸਮਝਦਾ। ਉਪਾਸ਼ਕ ਸਾਹਿਤ ਨੂੰ ਨਿਰਾ ਮਨ ਪਰਚਾਵਾ ਖ਼ਿਆਲ ਨਹੀਂ ਕਰਦਾ। ਉਸ ਲਈ ਸਾਹਿਤ ਮਾਲੀ ਦਾ ਕਿਆਰੀਆਂ ਨੂੰ ਪਾਣੀ ਤ੍ਰੌਂਕਣ ਵਾਲਾ ਫਵਾਰਾ ਹੈ,ਤੇ ਮੁਸਾਫਰਾਂ ਨੂੰ ਠਾਠਾਂ ਮਾਰਦੀ ਨਦੀ ਤੋਂ ਪਾਰ ਉਤਾਰਾ ਕਰਾਨ ਵਾਲੀ ਬੇੜੀ ਹੈ।

ਉਪਾਸ਼ਕ ਦੀ ਕਵਿਤਾ ਦੀ ਵਡੀ ਵਿਸ਼ੇਸ਼ਤਾ ਹੈ ਕਿ ਉਸ ਨੇ ਰੂਪ ਤੇ ਵਸਤੂ ਦੇ ਤਜਰਬੇ ਕੀਤੇ ਨੇ। ਉਂਝ ਤੇ ਪ੍ਰਯੋਗ ਵਾਦ ਨੂੰ ਸਾਹਿਤ ਵਿਚ ਕੋਈ ਉੱਚਾ ਅਸਥਾਨ ਨਹੀਂ ਦਿਤਾ ਜਾਂਦਾ, ਪਰ ਇਕ ਨਰੋਈ ਸੂਝ ਰਖਣ ਵਾਲੇ ਕਵੀ ਜਾਂ ਸਾਹਿਤਕਾਰ ਦੇ ਤਜਰਬੇ ਅਮਿੱਟ ਰਵਾਇਤਾਂ ਬਣ ਜਾਂਦੇ ਨੇ। ਉਪਾਸ਼ਕ ਦੀਆਂ ਰਚਨਾਵਾਂ 'ਖ਼ੂਨੀ ਦੀਵਾਰ' 'ਉਪਾਸ਼ਨਾ' 'ਚੋਭਾਂ' 'ਮਹੱਲ ਤੇ ਝੁਗੀਆਂ' 'ਧਰਤੀ ਦੀ ਅੱਗ' 'ਮਜੀਠੀ ਚੋਲਾ' ਤੇ 'ਸੂਹਾ ਸਾਲੂ' ਵਿਚ ਇਹੋ ਜਿਹੇ ਅਮਰ ਕੀਮਤਾਂ ਵਾਲੇ ਤਜਰਬੇ ਮਿਲਦੇ ਨੇ। ਉਸ ਦੀ ਆਪਣੀ ਸ਼ੈਲੀ ਹੈ, ਉਸ ਦੀ ਕਵਿਤਾ ਉਤੇ ਦੂਜਿਆਂ ਦਾ ਪਰਛਾਵਾਂ ਨਹੀਂ ਨਜ਼ਰ ਆਉਂਦਾ। ਉਸ ਦੀ ਆਪਣੀ ਆਵਾਜ਼ ਹੈ, ਗਲ ਕਹਿਣ ਦਾ ਆਪਣਾ ਹੀ ਢੰਗ ਹੈ। ਹਰ ਵਿਸ਼ੇ ਦੀ ਉਸਾਰੀ ਲਈ ਉਹ ਆਪਣਾ ਗਾਰਾ ਤੇ ਚੂਨਾ ਵਰਤਦਾ ਹੈ। ਏਸ ਗਲ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਪਾਸ਼ਕ ਦੀ ਕਵਿਤਾ ਤੇ ਪ੍ਰਗਤੀਪਦ ਦੇ ਕੁਝ ਗ਼ਲਤ ਝੁਕਾਵਾਂ ਦੀ ਛਾਪ ਕਿਤੇ ਕਿਤੇ ਜ਼ਰੂਰ ਮਿਲਦੀ ਏ। ਮਾਰਕਸਿਜ਼ਮ ਨਿਰਸੰਦੇਹ ਇਕ ਉੱਨਤ ਫਲਾਸਫੀ ਹੈ, ਮਾਨਵ ਜਾਤੀ ਦੇ ਦੁੱਖਾਂ ਦਾ ਦਾਰੂ ਹੈ, ਪਰ ਮਾਰਕਸੀ ਅਸੂਲਾਂ ਨੂੰ ਸ਼ੇਅਰਾਂ ਦਾ ਚੋਲਾ ਪਵਾਣਾ ਕਵਿਤਾ ਨਹੀਂ ਹੁੰਦਾ। ਏਸ ਗਲ ਦੀ ਸਾਨੂੰ ਖ਼ੁਸ਼ੀ ਹੈ ਕਿ ਉਪਾਸ਼ਕ ਨੇ ਇਹਨਾਂ ਗ਼ਲਤ ਝੁਕਾਵਾਂ ਤੋਂ ਪੱਲਾ ਛੁਡਾਨ ਦੀ ਕੋਸ਼ਿਸ਼ ਕੀਤੀ ਹੈ।

'ਜਾਮ ਸੁਰਾਹੀਆਂ' ਉਪਾਸ਼ਕ ਦੇ ਗੀਤਾਂ ਤੇ ਗ਼ਜ਼ਲਾਂ ਦਾ ਸਜਰਾ ਸੰਗ੍ਰਹਿ ਹੈ। ਪੰਜਾਬੀ ਵਿਚ ਗ਼ਜ਼ਲ ਉਰਦੂ 'ਚੋਂ ਆਈ ਏ। ਗ਼ਜ਼ਲ ਦੀ ਆਪਣੀ ਇਕ ਵਖਰੀ ਬਨਤਰ ਤੇ ਬਣਾਵਟ ਹੈ, ਜਿਸ ਵਿਚ ਰੱਸ ਤੇ ਸੋਚ

ਕੁਟ ਕੁਟ ਕੇ ਭਰਿਆ ਹੁੰਦਾ ਹੈ। ਅੱਜ ਦੀ ਗ਼ਜ਼ਲ ਉੱਨਤੀ ਦੀਆਂ ਕਈ ਪੌੜੀਆਂ ਚੜ੍ਹ ਚੁਕੀ ਹੈ। ਪੰਜਾਬੀ ਵਿਚ ਗ਼ਜ਼ਲ ਦੀ ਰਵਾਇਤ ਨੂੰ, ਧਨੀ ਰਾਮ ਚਾਤ੍ਰਿਕ, ਪ੍ਰੋ: ਮੋਹਨ ਸਿੰਘ, ਮੋਹਨ ਸਿੰਘ ਦੀਵਾਨਾ, ਬਾਵਾ ਬਲਵੰਤ ਤੇ ਈਸ਼ਵਰ ਚਿਤ੍ਰਕਾਰ ਨੇ ਉਸ ਦੇ ਸਾਰੇ ਸੁਹੱਪਣ ਨਾਲ ਵਰਤਿਆ ਤੇ ਸ਼ਿੰਗਾਰਿਆ ਹੈ। ਉਪਾਸ਼ਕ ਦੀਆਂ ਗ਼ਜ਼ਲਾਂ ਵੀ ਗ਼ਜ਼ਲ ਦੇ ਨਵੇਂ ਰੂਪ ਦੇ ਲਿਸ਼ਕਾਰੇ ਨੇ। ਉਪਾਸ਼ਕ ਨੇ ਆਪਣੀਆਂ ਗ਼ਜ਼ਲਾਂ ਵਿਚ ਫ਼ਾਰਸੀ ਛੰਦਾਂ ਦਾ ਪਰਯੋਗ ਕੀਤਾ ਏ। ਗ਼ਜ਼ਲ ਦੇ ਸੁਰੀਲੇ-ਪਣ ਤੇ ਸੰਗੀਤ ਨੂੰ ਕਾਇਮ ਰਖਿਆ ਏ।

ਉਪਾਸ਼ਕ ਦੇ ਗੀਤ ਪੰਜਾਬੀ ਦੇ ਲੋਕ ਗੀਤਾਂ ਵਾਲੀ ਮਿਠਾਸ ਰਖਦੇ ਨੇ।

ਉਪਾਸ਼ਕ ਦੇ ਗੀਤਾਂ ਤੇ ਗ਼ਜ਼ਲਾਂ ਦਾ ਇਹ ਸੰਗ੍ਰਿਹਿ ਪੰਜਾਬੀ ਸਾਹਿਤ ਵਿਚ ਇਕ ਸਲਾਹੁਣ ਯੋਗ ਵਾਧਾ ਹੈ।

ਕਾਲਕਾ ਜੀ ਟਾਊਨਸ਼ਿਪ — ਮਖ਼ਮੂਰ ਜਲੰਧਰੀ

੪ ਅਗਸਤ, ੧੯੫੭

# ਕਵੀ-ਉਪਾਸ਼ਕ ਦੀ 'ਜਾਮ ਸੁਰਾਹੀਆਂ'

ਕਵੀ ਬ੍ਰਹਮਾ-ਰਚਿਤ ਸ੍ਰਿਸ਼ਟੀ ਤੋਂ ਅਸੰਤੁਸ਼ਟ ਹੋ ਕੇ ਆਪਣੀ ਤੀਖਣ ਕਲਪਨਾ ਦੁਆਰਾ ਇਕ ਨਵੀਂ ਦੁਨੀਆਂ ਉਸਾਰਦਾ ਹੈ। ਇਸ ਦੁਨੀਆਂ ਤੋਂ ਤੰਗ ਆਏ ਲੋਕੀਂ ਕਵੀ ਸੰਸਾਰ ਦਾ ਆਨੰਦ ਮਾਨਣਾ ਚਾਹੁੰਦੇ ਹਨ। ਭਗਤ ਰਵਿਦਾਸ ਜੀ ਨੇ ਉਸ ਦੁਨੀਆਂ ਦਾ ਨਾਂ 'ਬੇਗਮ-ਪੁਰਾ' ਰਖਿਆ ਹੈ। ਉਥੇ ਕਿਸੇ ਸੰਕਟ ਦਾ ਮੂੰਹ ਨਹੀਂ ਵੇਖਣਾ ਪੈਂਦਾ। ਰੂਸ ਤੇ ਅਮ੍ਰੀਕਾ ਵੀ ਉਹਦੇ ਸਾਹਮਣੇ ਧੌਣ ਉਚੀ ਨਹੀਂ ਕਰ ਸਕਦੇ । ਜੇ ਕਵਿਤਾ ਸਾਨੂੰ 'ਬੇਗ਼ਮ-ਪੁਰੇ' ਦੇ ਵਾਸੀ ਹੋਣ ਦਾ ਅਧਿਕਾਰ ਨਹੀਂ ਦੇਂਦੀ ਤਾਂ ਉਹ ਕਵਿਤਾ ਨਹੀਂ, ਨਿਰੀ ਤੁਕ ਬੰਦੀ ਹੈ । ਚੰਗੀ ਕਵਿਤਾ ਸਾਡੇ ਜੀਵਨ ਨੂੰ ਸਾਰੇ ਜੰਜਾਲਾਂ ਤੋਂ ਮੁਕਤ ਕਰ ਦੇਂਦੀ ਹੈ। ਸਾਡੇ ਜੀਵਨ ਦੀ ਵਿਆਖਿਆ ਕਰਦੀ ਹੈ, ਸਾਡੀ ਰਹਿਨੁਮਾਈ ਕਰਦੀ ਹੈ। ਉਸ ਸਦਕੇ ਜੀਵਨ ਭਾਰਾ ਨਹੀਂ ਜਾਪਦਾ, ਹੌਲਾ ਫੁਲ ਭਾਸਦਾ ਹੈ । ਚੰਗੀ ਕਵਿਤਾ ਬੇ-ਗ਼ਮ ਪੁਰੇ ਦੀ ਜੰਮ-ਪਲ ਹੁੰਦੀ ਹੈ । ਆਵੇਸ਼ ਕਵੀ ਨੂੰ ਬੇ-ਗ਼ਮ ਪੁਰੇ ਲੈ ਜਾਂਦਾ ਹੈ। ਕਵੀ-ਆਵੇਸ਼ ਸਦਕੇ ਹੀ ਦੁਨੀਆਂ ਹੋਰ ਦੀ ਹੋਰ ਹੋ ਜਾਂਦੀ ਹੈ। ਬ੍ਰਹਿਮੰਡ ਤੇ ਪਿੰਡ ਦੇ ਭੇਦ ਨੂੰ ਆਵੇਸ਼ ਦੂਰ ਕਰ ਦੇਂਦਾ ਹੈ। ਜੋ ਬ੍ਰਹਿਮੰਡ ਵਿਚ ਹੈ ਉਹ ਪਿੰਡ ਵਿਚ ਵਿਦਮਾਨ ਹੁੰਦਾ ਹੈ। ਕਵੀ ਅੰਦਰ-ਬਾਹਰ ਦੇ ਫਰਕ ਨੂੰ ਮਿਟਾ ਦੇਂਦਾ ਹੈ। ਕਲਾ ਤੇ ਸਾਹਿਤ, ਕਲਾਕਾਰ ਤੇ ਸਾਹਿਤਕਾਰ ਦੇ ਅਨੁਭਵ ਦਾ ਸਾਕਾਰ ਰੂਪ ਹੁੰਦੇ ਹਨ। ਤਾਜ-ਮਹੱਲ ਨੂੰ ਸ਼ਾਹਜਹਾਨ ਦੇ ਦਿਲ ਦਾ ਸ਼ੀਸ਼ਾ ਮੰਨਿਆ ਜਾਂਦਾ ਹੈ ਕਿਉਂਕਿ ਉਸ ਵਿਚ ਸ਼ਾਹਜਹਾਨ

ਦੇ ਵਲਵਲੇ ਰੂਪਮਾਨ ਹੋਏ ਹੋਏ ਹਨ । ਸਾਰੇ ਹੁਨਰ ਕਲਾਕਾਰਾਂ ਦੇ ਉਦਗਾਰਾਂ ਦੇ ਸਾਕਾਰ ਚਿਤਰ ਹੁੰਦੇ ਹਨ। 'ਰੂਹ ਦੀ ਰੰਗਲੀ ਬਾਣੀ' ਜਦ ਸ਼ਬਦ ਰੂਪ ਧਾਰਨ ਕਰ ਕੇ ਕਲਮ ਦੀ ਸ਼ਰਨ ਲੈਂਦੀ ਹੈ ਤਾਂ ਉਹ ਕਵਿਤਾ ਕਹਿਲਾਂਦੀ ਹੈ। ਕਵੀ-ਉਪਾਸ਼ਕ ਜੀ ਦੀ ਇਹ 'ਜਾਮ ਸੁਰਾਹੀਆਂ' ਅਠਵੀਂ ਕਾਵਿ-ਸਾਧਨਾ ਹੈ।

ਮੈਨੂੰ ਉਪਾਸ਼ਕ ਜੀ ਦਾ ਉਪਨਾਮ ਸੋਲਾਂ ਆਨੇ ਸਾਰਥਕ ਭਾਸਿਆ ਹੈ। ਉਪਾਸ਼ਕ ਜੀ ਦੀ ਉਪਾਸਯ ਵਸਤੂ 'ਸਾਹਿਤ' ਸਰਸਵਤੀ ਹੈ। ਉਸ ਭਗਵਤੀ ਵੀਣਾ ਪਾਣੀ ਨੂੰ ਪ੍ਰਸੰਨ ਕਰਨ ਵਾਸਤੇ ਉਹਨਾਂ ਨੂੰ ਢੇਰ ਕਸ਼ਟ ਉਠਾਣੇ ਪਏ। ਆਪਣੀ ਇਕ ਗਜ਼ਲ ਵਿਚ ਉਹ ਲਿਖਦੇ ਹਨ :–

ਜ਼ਮਾਨਾ ਮਾਰਦਾ ਠੇਡੇ, ਤਜਰਬੇ ਸ਼ੇਅਰ ਬਣਦੇ ਨੇ ।<br>ਇਹ ਲਾਂਬੂ ਹੇਠ ਕੱਖਾਂ ਦੇ, ਦਬਾਏ ਜਾ ਨਹੀਂ ਸਕਦੇ ।

'ਜਾਮ ਸੁਰਾਹੀਆਂ' ਦੇ ਘੁੱਟਾਂ ਦਾ ਵਖੋ ਵਖਰਾ ਅਦਭੁਤ ਸੁਆਦ ਹੈ। ਉਹਨਾਂ ਘੁੱਟਾਂ ਦਾ ਨਾਂ ਉਹਨਾਂ ਗੀਤ, ਗਜ਼ਲ, ਗਿੱਧਾ, ਤਰਾਨੇ ਤੇ ਦੁਗਾਨੇ ਰਖਿਆ ਹੈ। ਹੋਰ ਘੁੱਟਾਂ ਤੋਂ ਤਾਂ ਪੰਜਾਬੀ-ਪਿਆਰੇ ਢੇਰ ਚਿਰ ਤੋਂ ਜਾਣੂ ਸਨ, ਪਰੰਤੂ 'ਦੁਗਾਨਾ' ਪੰਜਾਬੀ ਵਿਚ, ਮੇਰੇ ਖ਼ਿਆਲ ਅਨੁਸਾਰ, ਉਪਾਸ਼ਕ ਜੀ ਦੀ ਪਹਿਲੀ ਮੌਲਿਕ 'ਦੇਣ' ਹੈ। ਰਿਗ ਵੇਦ ਤੋਂ ਲੈ ਕੇ ਅਜ ਤੀਕ ਸਾਡਾ ਸਾਹਿਤ ਬਹੁ-ਪੱਖੀ ਜੀਵਨ ਦੀ ਬਹੁਮੁਖੀ ਰਾਹਨੁਮਾਈ ਕਰਦਾ ਚਲਿਆ ਆ ਰਿਹਾ ਹੈ। ਸਾਡੇ ਸਾਹਿੱਤ ਦੀ ਮੀਤ ਪਰਮਪਰਾ ਅਮੀਰ ਹੈ। ਸਾਡਾ ਸਾਹਿੱਤ ਧੁਰ ਤੋਂ ਇਹ ਯਤਨ ਕਰਦਾ ਆਇਆ ਹੈ ਕਿ ਸਾਡਾ ਜੀਵਨ ਸਾਵਾਂ-ਪਧਰਾ ਹੋਵੇ। ਸਾਡੇ ਰਿਸ਼ੀਆਂ ਨੇ ਜੀਵਨ ਦੇ ਚਾਰ ਮਨੋਰਥ ਮੰਨੇ ਹਨ—ਧਰਮ, ਅਰਥ, ਕਾਮ ਤੇ ਮੋਖ। ਸਾਹਿੱਤ ਵੀ ਉਹੀ ਸਰੇਸ਼ਟ ਮੰਨਿਆਂ ਜਾਂਦਾ ਸੀ ਜਿਹੜਾ ਇਹਨਾਂ ਦੀ ਸਮਾਨਤਾ ਦਾ ਪਰਚਾਰ ਕਰਦਾ ਸੀ। ਜਿਥੇ ਸਾਡੇ ਗੀਤ ਬ੍ਰਹਮ ਪ੍ਰਾਪਤੀ ਲਈ ਸਾਡੀ ਵੇਦਨਾ ਪ੍ਰਗਟ ਕਰਦੇ ਸਨ, ਉਥੇ ਨਾਰੀ ਅਰਧੇਸ਼੍ਵਰਾ ਦੇ ਸੰਜੋਗ ਲਈ ਬਿਰਹਾ ਕੁੱਠੀਆਂ ਵਿਲ

ਕਣੀਆਂ ਵੀ ਹੁੰਦੀਆਂ ਸਨ। ਸਾਡਾ ਸਾਹਿੱਤ ਸਾਨੂੰ 'ਲੋਕ ਸੁਖੀ ਪਰਲੋਕ ਸੁਹੇਲੇ' ਬਣਾਨ ਵਿਚ ਹੀ ਪਹਿਲੀ ਮੌਲਿਕ 'ਦੇਣ' ਹੈ। ਰਿਗ ਵੇਦ ਤੋਂ ਲੈਕੇ ਅਜ ਤੀਕ ਸਾਡੇ ਸਾਹਿਤ ਦੀ ਗੀਤ ਪਰੰਪਰਾ ਅਮੀਰ ਹੈ। ਗੀਤ ਗਾਏ ਜਾਂਦੇ ਹਨ। ਅੰਗਰੇਜ਼ੀ ਦੇ ਕਿਸੇ ਕਵੀ ਨੇ ਇਸੇ ਕਰ ਕੇ ਕਵਿਤਾ ਦੇ ਲਛਣ 'ਗਾਂਦਾ ਖ਼ਿਆਲ' ਪੇਸ਼ ਕੀਤੇ ਹਨ। ਬੇਸੁਰ-ਮਾਨਵ ਹਿਰਦੇ ਨੂੰ ਗੀਤ ਹੀ ਸੁਰ ਵਾਲਾ ਬਣਾਂਦੇ ਹਨ। ਸਾਡੀ ਅਕਾਸ਼ਬਾਨੀ ਤੋਂ ਉਪਾਸ਼ਕ ਜੀ ਦੀ 'ਅਕਾਸ਼-ਬਾਣੀ' ਸੁਣਨ ਵਾਲੇ ਮੇਰੇ ਨਾਲ ਸਹਿਮਤ ਹੋਣਗੇ ਕਿ ਉਹਨਾਂ ਦੇ ਗੀਤਾਂ ਵਿਚ ਕਹਿਰਾਂ ਦਾ ਜਾਦੂ ਹੈ। ਉਨ੍ਹਾਂ ਦੇ ਗੀਤਾਂ ਵਿਚ ਉਨ੍ਹਾਂ ਦੀ ਸ਼ਖ਼ਸੀਅਤ ਨੱਚਦੀ ਹੈ। ਪੰਜਾਬੀ ਸਾਹਿਤ ਵਿਚ ਉਪਾਸ਼ਕ ਹੁਰਾਂ ਵਰਗੇ ਮਿਠੇ ਗੀਤ ਸਰਲ ਤੇ ਜੁਸ਼ੀਲੇ ਲੋਕ-ਗੀਤਾਂ ਤੋਂ ਛੁਟ ਅਜੇ ਤੋੜੀ ਕਿਸੇ ਨਹੀਂ ਗਾਏ। ਜੀਵਨ ਦੇ ਦ੍ਵੰਦ੍ਵ ਨੂੰ ਉਹ ਆਪਣੇ ਇਕ ਗੀਤ ਦੀਆਂ ਅੰਤਲੀਆਂ ਪੰਗਤੀਆਂ ਵਿਚ ਇਸ ਤਰ੍ਹਾਂ ਪ੍ਰਗਟਾਂਦੇ ਹਨ :–

ਸੀਨੇ ਤੇ ਸ਼ਬਨਮ ਦੇ ਛਾਲੇ
ਫੁਲ ਪਿਆ ਫਿਰ ਵੀ ਮੁਸਕਾਵੇ
ਸਰਘੀ ਉਹਲੇ ਸ਼ਾਮ ਦੀ ਜੋਗਨ
ਗੀਤ ਕੋਈ ਦਰਦੀਲਾ ਗਾਵੇ
ਮੌਤ ਦਿਆਂ ਸਾਹਾਂ ਵਿਚ ਸਜਨੀ
ਜੀਵਨ ਦਾ ਸੰਗੀਤ ਅਮਰ ਹੈ।
ਤੇਰੀ ਮੇਰੀ ਪ੍ਰੀਤ ਅਮਰ ਹੈ।

ਜੀਵ-ਵਿਗਿਆਨ (Biology) ਵੇਤਾ ਦਸਦੇ ਹਨ ਕਿ ਜੀਵਨ ਦੇ ਮੁਖ ਮਨੋਰਥ ਦੋ ਹਨ – ਖ਼ੁਰਾਕ ਤੇ ਕਾਮ। ਖ਼ੁਰਾਕ ਸ਼ਰੀਰ ਨੂੰ ਰਿਸ਼ਟ-ਪੁਸ਼ਟ ਰਖਣ ਲਈ ਤੇ ਕਾਮ ਸੰਤਾਨ ਉਤਪਤੀ ਲਈ। ਇਨ੍ਹਾਂ ਦੋਹਾਂ ਚੀਜ਼ਾਂ

ਦੀ ਕਾਣੀ ਵੰਡ ਹੁੰਦੀ ਆਈ ਹੈ। ਜਿਸ ਕੋਲ ਖ਼ੁਰਾਕ ਦੇ ਸਾਧਨ ਬਹੁਤੇ ਹੁੰਦੇ ਹਨ ਉਸ ਕੋਲ ਕਾਮ ਦੇ ਸਾਧਨ ਘਨੇਰੇ ਹੁੰਦੇ ਹਨ। ਜੋਕਾਂ ਲੋਕਾਂ ਦੇ ਭਲੇ ਦਾ ਖ਼ਿਆਲ ਨਹੀਂ ਰਖਦੀਆਂ। ਖ਼ੁਰਾਕ ਦੀ ਕਾਣੀ ਵੰਡ ਨੇ ਹੋਰ ਸਾਰੀਆਂ ਵੰਡਾਂ ਵੀ ਅਸਾਂਵੀਆਂ ਹੀ ਕੀਤੀਆਂ ਹੋਈਆਂ ਹਨ। ਲੋਕ ਜਿਨ੍ਹਾਂ ਨੂੰ ਪਿਆਰ ਕਰਦੇ ਹਨ ਉਹ ਮਾਇਆ ਦੀ ਅਣਹੋਂਦ ਦੇ ਕਾਰਨ ਉਨ੍ਹਾਂ ਨੂੰ ਘਿਰਣਾ ਕਰਦੇ ਹਨ। ਉਨ੍ਹਾਂ ਦਾ ਪਿਆਰ ਜੋਕਾਂ ਲਈ ਹੁੰਦਾ ਹੈ ਕਿਉਂਕਿ ਜੋਕਾਂ ਕੋਲ ਖ਼ੁਰਾਕ ਹੈ। ਲੋਕਾਂ ਦੇ ਗਾੜ੍ਹੇ ਪਸੀਨੇ ਦੀ ਕਮਾਈ ਜੋਕਾਂ ਹੜਪ ਕਰ ਜਾਂਦੀਆਂ ਹਨ। ਇਸ ਅਸਾਵੇਂ ਸਮਾਜ ਵਿੱਚ ਦਿਲਾਂ ਦੇ ਸੰਬੰਧ ਵੀ ਜ਼ਮੀਨਾਂ, ਮਕਾਨਾਂ ਤੇ ਧਨ ਉਪਜਾਣ ਦੇ ਦੂਜੇ ਸਾਧਨਾਂ ਤੇ ਨਿਰਭਰ ਹੁੰਦੇ ਹਨ। ਕਵੀ ਜਨਤਾ ਦੇ ਸ਼ਰੀਰ ਦੀ ਅੱਖ ਹੁੰਦਾ ਹੈ। ਉਹ ਲੋਕਾਂ ਦੇ ਪਿਆਰ ਵਿਛੋੜੇ ਦੇ ਦੁਖ ਨੂੰ ਇਨ੍ਹਾਂ ਸ਼ਬਦਾਂ ਵਿੱਚ ਅੰਕਿਤ ਕਰਦਾ ਹੈ :—

ਬੇ-ਰਹਿਮ ਨਗਰੀ 'ਚ ਮਹਿਰਮ
ਕੌਣ ਦਿਲ ਦੇ ਜ਼ਖਮ ਵੇਖੇ
ਅਜ ਹਰ ਚਿਹਰੇ ਚੋਂ ਪੈਂਦੇ
ਸ਼ਕਲ ਤੇਰੀ ਦੇ ਭੁਲੇਖੇ
ਹਰ ਜਗ੍ਹਾ ਹਰ ਮੋੜ ਤੇ ਪਈ
ਨਜ਼ਰ ਟਪਲੇ ਖਾ ਰਹੀ ਏ
ਯਾਦ ਤੇਰੀ ਆ ਰਹੀ ਏ।

ਕੁੜੀਆਂ ਨੂੰ ਜੋਕਾਂ ਲੈ ਜਾਂਦੀਆਂ ਹਨ ਤੇ ਲੋਕਾਂ ਕੋਲ ਕੇਵਲ 'ਯਾਦ' ਦੀ ਪੀੜ ਹੀ ਰਹਿ ਜਾਂਦੀ ਹੈ।

ਦੁਨੀਆਂ ਅਗੇ ਤਰਲੇ ਪਾ ਪਾ
ਦਸੀਆਂ ਹਾਲ ਪੁਕਾਰਾਂ।

ਇਨ੍ਹਾਂ ਬੇ-ਦਰਦਾਂ ਤੋੜ ਸੁਟੀਆਂ
ਦਿਲ-ਵੀਣਾਂ ਦੀਆਂ ਤਾਰਾਂ।
ਇਨ੍ਹਾਂ ਕਸਾਈਆਂ ਕਰ ਛਡਿਆ ਏ
ਖ਼ੂਨ ਮੇਰੇ ਦਾ ਪਾਣੀ ਪਾਣੀ
ਅੱਖੀਆਂ ਦੇ ਵਿਚ ਅੱਖੀਆਂ ਪਾ ਕੇ
ਪੜ੍ਹ ਲੌ ਮੇਰੀ ਰਾਮ ਕਹਾਣੀ।

ਮਨ ਦਾ ਚਿਤਰ ਉਨ੍ਹਾਂ ਦੇ ਇਕ ਗੀਤ ਦੀਆਂ ਇਨ੍ਹਾਂ ਪੰਗਾ-ਤੀਆਂ ਵਿਚ ਪੜ੍ਹੋ :

ਉਡਦੇ ਪੰਛੀ ਫੜਦਾ ਰਹਿੰਦਾ
ਸੁਪਨੇ ਢਾਉਂਦਾ ਘੜਦਾ ਰਹਿੰਦਾ
ਜਾਂ ਹੰਝੂਆਂ ਵਿਚ ਸੜਦਾ ਰਹਿੰਦਾ
ਅਜ ਕਿਹੜਾ ਪਰਚਾਏ ਦਿਲ ਨੂੰ
ਪਲ ਭਰ ਚੈਨ ਨਾ ਆਏ ਦਿਲ ਨੂੰ

ਉਡੀਕ ਦਾ ਰਸ ਵੇਖੋ ਉਨ੍ਹਾਂ ਦੀਆਂ ਇਨ੍ਹਾਂ ਪੰਗਤੀਆਂ ਵਿੱਚ :

ਪੈਲੀਆਂ ਦੇ ਬੰਨੇ ਬੰਨੇ ਫੁਟੀਆਂ ਨੇ ਗੰਦਲਾਂ।
ਤੇਰੀ ਜਦੋਂ ਯਾਦ ਆਵੇ ਪੈਣ ਮੈਨੂੰ ਵੰਦਲਾਂ।
ਰੀਝਾਂ ਥਕ ਥਕ ਗਈਆਂ

ਪ੍ਰੇਮੀ ਪ੍ਰੀਤਮਾ ਦਾ ਕਦੇ ਬੁਰਾ ਨਹੀਂ ਮੰਗਦਾ :

ਤੂੰ ਸ਼ਾਦ ਰਹੇਂ ਆਬਾਦ ਰਹੇਂ
ਇਸ ਦਿਲ ਵਿਚ ਬਣ ਕੇ ਯਾਦ ਰਹੇਂ
ਦਰਦ ਜਿਗਰ ਦਿਆਂ ਸੱਲਾਂ ਨੂੰ
ਤੂੰ ਕੀ ਸਮਝੇਂ ਤੂੰ ਕੀ ਜਾਣੇਂ ?

ਜੇ 'ਖੀਵੇ' ਦੀ ਕੁੜੀ ਦੇ ਲੰਮੇ ਵਾਲਾਂ ਨੇ ਮਿਰਜ਼ੇ ਦਾ ਦਿਲ ਕਢ ਲਿਆ ਸੀ ਤਾਂ ਕਿਸੇ ਦੀ ਗੁੱਤ ਨੇ 'ਉਪਾਸ਼ਕ' ਹੁਰਾਂ ਨਾਲ ਵੀ ਘਟ ਨਹੀਂ ਕੀਤੀ –

ਮੈਨੂੰ ਗੁੱਤ ਦੀਆਂ ਛਮਕਾਂ ਨਾ ਮਾਰ
ਨੀ-ਮਰ ਜਾਏਂ ਜੀਣ ਜੋਗੀਏ

ਹੀਰ ਹੀ ਰਾਂਝਾ ਰਾਂਝਾ ਕਰਦੀ ਰਾਂਝਣ ਨਹੀਂ ਬਣੀ,'ਉਪਾਸ਼ਕ' ਜੀ ਵੀ ਪਿਆਰ ਦੇ ਪੰਧ ਮੁਕਾ ਕੇ ਤਲਲੀਨਤਾ ਦੀ ਸਿਖਰ ਤੇ ਜਾ ਪੁਜੇ ਹਨ:–

ਇਸ ਜੂਏ ਅੰਦਰ ਮੈਂ ਤਾਂ
ਹੈ ਉਮਰ ਦੀ ਬਾਜ਼ੀ ਲਾਈ
ਇਕ ਤੇਰਾ ਉਪਾਸ਼ਕ ਹੋ ਕੇ
ਦੁਨੀਆ ਦੀ ਹੋਸ਼ ਭੁਲਾਈ

ਉਹਦੇ ਪਿਆਰ ਦੀ ਇਕ ਉਤਕੰਠਾ ਵੇਖੋ :

ਉਹ ਬਦਲੀ ਏ ਮੈਂ ਸਾਗਰ ਹਾਂ
ਮੈਂ ਧਰਤੀ ਹਾਂ ਅਸਮਾਨ ਹੈ ਉਹ
ਕਲਬੂਤ ਹਾਂ ਮੈਂ, ਉਹ ਜਾਨ ਮੇਰੀ
ਜੇ ਭਗਤ ਹਾਂ ਮੈਂ ਭਗਵਾਨ ਹੈ ਉਹ।

ਰਾਜੇ ਨੂੰ ਪਰਜਾ ਦਾ ਰਾਖਾ ਨਿਯਤ ਕੀਤਾ ਗਿਆ। ਉਹ ਸੁਆਮੀ ਨਹੀਂ ਸੇਵਕ ਦੇ ਫਰਜ਼ ਅਦਾ ਕਰਦਾ ਸੀ। ਸਮਾਂ ਬਦਲਿਆ ਰਾਜੇ ਦਾ ਦਿਮਾਗ ਫਿਰ ਗਿਆ। ਲੋਕਾਂ ਨੇ ਉਹਦੇ ਵਿਰੁਧ ਬਗ਼ਾਵਤ ਕੀਤੀ, ਪਰ ਕਵੀ ਦੀ ਕਲਮ ਦੀ ਤਲਵਾਰ ਦੂਜੀ ਤਲਵਾਰ ਨਾਲੋਂ ਮੂਹਰੇ ਰਹੀ :–

ਪੀ ਪੀ ਕੇ ਰਤ ਗ਼ਰੀਬੀ ਦੀ
ਕਿਉਂ ਦੌਲਤ ਮੌਜਾਂ ਕਰਦੀ ਏ ?
ਤੱਕ ਤੱਕ ਕੇ ਐਸ਼-ਪ੍ਰਸਤੀ ਵਲ
ਕਿਉਂ ਮਿਹਨਤ ਹਉਕੇ ਭਰਦੀ ਏ ?
ਖਿੰਘਰਾਂ ਤੇ ਸੁਤੀ ਜ਼ਿੰਦਗੀ ਦੇ
ਜਜ਼ਬੇ ਭੜਕਾਣਾ ਚਾਹੁੰਦਾ ਹਾਂ
ਇਕ ਗੀਤ ਸੁਣਾਨਾ ਚਾਹੁੰਦਾ ਹਾਂ

ਨੈਣਾਂ ਅੰਦਰ ਪੀਆ ਮਿਲਣ ਦੀ ਆਸ ਇਸ ਤਰ੍ਹਾਂ ਦਰਸਾਂਦੇ ਹਨ :–

ਕਿਧਰੇ ਦੂਰ ਪਪੀਹਾ ਬੋਲੇ
ਰੂਹ ਦਾ ਪੰਛੀ ਪਰ ਪਿਆ ਤੋਲੇ
ਰੁਸ ਰੁਸ ਬਹਿੰਦੀ ਤਾਂਘ ਸਜਨ ਦੀ
ਕੀਕਣ ਭਲਾਂ ਮਨਾ ਲਾਂ ?
ਦਿਨ ਢਲਿਆ ਪਈਆਂ ਤਰਕਾਲਾਂ

ਜੋਕਾਂ ਦੀ ਸਭਿੱਅਤਾ ਵਿਚ ਆਸ਼ਕਾਂ ਦੀ ਕੀ ਦਸ਼ਾ ਹੁੰਦੀ ਹੈ :-

ਜਗ ਤੋਂ ਆਪਣਾ ਆਪ ਲੁਕੋਇਆ
ਮੇਰਾ ਭੇਤ ਨਾ ਮੇਰਾ ਹੋਇਆ
ਮੇਰਿਆਂ ਹੀ ਗੀਤਾਂ ਨੇ ਮੈਨੂੰ
ਕਰ ਛਡਿਆ ਬਦਨਾਮ ਕੁੜੇ
ਮੈਂ ਰਾਹੀ ਗੁਮਨਾਮ-ਪੁਰੀ ਦਾ
ਗੀਤ ਮੇਰੇ ਗੁਮਨਾਮ ਕੁੜੇ

ਉਪਾਸ਼ਕ ਜੀ ਦੇ ਗੀਤ ਲੋਕ-ਗੀਤਾਂ ਦੀ ਪਰੰਪਰਾ ਦੇ ਅਨੁਆਈ ਹਨ। ਲੋਕ-ਜੀਵਨ ਨਾਲ ਉਹਨਾਂ ਦਾ ਗੂੜ੍ਹਾ ਸੰਬੰਧ ਹੈ। ਉਹ ਜਿਹੜੀ

ਵੇਦਨਾ ਪ੍ਰਗਟ ਕਰਦੇ ਹਨ ਉਹ ਲੋਕ-ਵੇਦਨਾ ਹੈ। ਸਰਲਤਾ ਉਨ੍ਹਾਂ ਦੀ ਰਚਨਾ ਦਾ ਵਡਾ ਗੁਣ ਹੈ ।

ਉਨ੍ਹਾਂ ਦੇ ਸਾਹਿਤ ਦੇ ਬਹੁਤ ਸਾਰੇ ਰੂਪ ਸਾਡੇ ਸਹਿਤ ਵਿਚ ਇਸ ਤਰ੍ਹਾਂ ਘੁਲ ਮਿਲ ਗਏ ਨੇ ਕਿ ਉਹ ਹੁਣ ਵਿਦੇਸ਼ੀ ਲਗਦੇ ਹੀ ਨਹੀਂ। ਸਾਡੇ ਸਹਿਤ ਵਿਚ 'ਗਜ਼ਲ' ਦਾ ਪ੍ਰਵੇਸ਼ ਸੂਫੀ ਫਕੀਰਾਂ ਸਦਕੇ ਹੋਇਆ। ਗਜ਼ਲ ਸਾਹਿਤ ਦੀ ਉਹ ਵੰਨਗੀ ਹੈ ਜਿਸ ਵਿਚ 'ਯਾਰੇ ਹਕੀਕੀ' ਤੇ ਦੋਸਤੇ ਮਜਾਜ਼ੀ ਬਾਰੇ ਸਭੋ ਕੁਝ ਚੰਗੀ ਤਰ੍ਹਾਂ ਨਿਭ ਜਾਂਦਾ ਹੈ। ਅਰਬੀ, ਫਾਰਸੀ ਤੇ ਉਰਦੂ ਕਵੀਆਂ ਨੇ ਸਾਹਿਤ ਦੀ ਇਸ ਵੰਨਗੀ ਤੇ ਖ਼ੂਬ ਤਬ੍ਹਾ ਅਜ਼ਮਾਈ ਕੀਤੀ। ਇਸ ਵੰਨਗੀ ਨੂੰ ਉੱਨਤੀ ਦੇ ਸਿਖਰ ਤੇ ਪੁਚਾ ਦਿਤਾ। ਕੋਈ ਉਪਾ ਤੇ ਕੋਈ ਰੂਪਕ ਉਨ੍ਹਾਂ ਦੀ ਕਲਮ ਦੇ ਧਾਵੇ ਤੋਂ ਨਾ ਬਚ ਸਕਿਆ। ਕਿਸੇ ਸਾਹਿਤਨੂੰ ਉੱਨਤ ਕਰਨ ਵਿਚ ਸਮੇਂ ਦੀ ਰੂਹ ਦਾ ਬੜਾ ਹੱਥ ਹੁੰਦਾ ਹੈ। ਜਾਗੀਰਦਾਰੀ ਪ੍ਰਥਾ ਵੇਲੇ 'ਯਾਰੇ ਹਕੀਕੀ' ਤੇ ਯਾਰੇ ਮਜਾਜ਼ੀ ਦੀ ਇਕੋ ਜਿਹੀ ਕਦਰ ਹੁੰਦੀ ਸੀ। ਅਜੋਕੇ ਸਮੇਂ ਵਿਚ'ਯਾਰੇ ਹਕੀਕੀ' ਦੀ ਥਾਂ'ਰੁਪਏ' 'ਰਮਣੀ' ਤੇ 'ਰਮ' ਨੇ ਲੈ ਲਈ ਹੈ। ਪਿਆਰ ਵੀ ਹੁਣ ਵਿਉਪਾਰ ਬਣ ਗਿਆ ਹੈ। ਅਜੋਕੇ ਰਾਂਝਿਆਂ ਤੇ ਹੀਰਾਂ ਨੂੰ ਪਹਿਲੇ ਵਰਗੀਆਂ ਔਕੜਾਂ ਦਾ ਮੂੰਹ ਨਹੀਂ ਵੇਖਣਾ ਪੈਂਦਾ। ਨਗਦ ਨਾਰਾਇਣ ਵਾਸਤੇ ਕੋਈ ਗਲ ਵੀ ਅਸੰਭਵ ਨਹੀਂ ਰਹੀ। ਗਜ਼ਲ ਰਾਹੀਂ ਯਾਰੇ ਮਿਜਾਜ਼ੀ ਨੂੰ ਸ਼ਿਕਵੇ ਪੁਚਾਏ ਜਾਂਦੇ ਸਨ। ਉਪਮਾ ਤੇ ਰੂਪਕ ਸਭ ਪਹਿਲਿਆਂ ਨੇ ਘਿਸਾ ਸੁਟੇ ਹਨ। ਜ਼ੁਲਫਾਂ ਦੀ ਥਾਂ ਜਲੇਬੀ ਜੂੜਿਆਂ ਤੇ 'ਬਾਬਜ਼' ਨੇ ਲੈ ਲਈ ਹੈ। ਧੌਲ-ਧਪੇ ਦੀ ਹੁਣ ਨੌਬਤ ਹੀ ਨਹੀਂ ਆਂਦੀ। ਪੇਸ਼-ਦਸਤੀ ਕਰਨ ਲਗਿਆਂ ਪਹਿਲਾਂ ਹੀ ਹਿਸਾਬ ਚੁਕਾਇਆ ਹੁੰਦਾ ਹੈ। ਮੇਰੇ ਵਿਚਾਰ ਅਨੁਸਰ ਗ਼ਜ਼ਲ ਪੰਜਾਬੀ ਵਿਚ ਬਹੀ ਜਿਹੀ ਵਸਤੂ ਹੈ। ਚਗ਼ਲੀ ਵਸਤੂ ਦਾ ਤਿਆਗ ਹੀ ਚੰਗਾ ਹੁੰਦਾ ਹੈ। ਪੰਜਾਬੀ ਸਾਹਿਤ ਵਿਚ ਤਬ੍ਹਾ ਅਜ਼ਮਾਈ ਕਰਨ ਵਾਲਿਆਂ ਵਿਚੋਂ ਸੂਫੀਆਂ ਨੂੰ ਮੋਢੀ ਕਿਹਾ ਜਾ ਸਕਦਾ। ਹੈ ਆਧੁਨਿਕ ਪੰਜਾਬੀ

ਸਾਹਿਤ ਵਿਚ ਕੁਝ ਕਿੱਸਾ-ਕਾਰਾਂ ਨੇ ਵੀ ਗਜ਼ਲਾਂ ਲਿਖੀਆਂ ਹਨ। ਭਾਈ ਵੀਰ ਸਿੰਘ, ਧਨੀ ਰਾਮ ਚਾਤ੍ਰਿਕ, ਚਰਨ ਸਿੰਘ 'ਸ਼ਹੀਦ', ਡਾਕਟਰ ਮੋਹਨ ਸਿੰਘ, ਕੁਸ਼ਤਾ ਜੀ ਤੇ 'ਸ਼ਰਫ' ਨੇ ਗਜ਼ਲਾਂ ਲਿਖੀਆਂ ਹਨ। ਗਜ਼ਲ ਦਿਲ ਦੀ ਚੀਜ਼ ਹੈ ਪਰ ਸਾਡਾ ਨਵਾਂ ਪਰੋਟ ਇਸ ਵਿਚ ਦਿਮਾਗ਼ੀ ਘੁੰਤਰਾਂ ਦੀ ਭਰਤੀ ਕਰਨਾ ਚਾਹੁੰਦਾ ਹੈ। ਜੇ ਇਸ ਚਾਲ ਨੂੰ ਰੋਕਿਆ ਨ ਗਿਆ ਤਾਂ ਗ਼ਜ਼ਲ 'ਗ਼ਜ਼ਾਲ' ਬਣ ਜਾਵੇਗੀ। ਉਪਾਸ਼ਕ ਜੀ ਨੇ ਆਪਣੀਆਂ ਗ਼ਜ਼ਲਾਂ ਵਿਚ ਕਿਤੇ ਕਿਤੇ ਉਸਤਾਦਾਂ ਦੀ ਯਾਦ ਤਾਜ਼ਾ ਕਰ ਦਿਤੀ ਹੈ।

ਆਪਣੇ ਹਰਜਾਈ ਮਹਿਬੂਬ ਬਾਰੇ ਉਪਾਸ਼ਕ ਜੀ ਦਾ ਫ਼ੁਰਮਾਨ ਵੇਖੋ:–

ਉਨ੍ਹਾਂ ਦਾ ਬਦਲਨਾ ਤਕ ਕੇ,
ਉਪਾਸ਼ਕ ਬਦਲਿਆ ਐਸਾ,
ਸਹਿਕਦੇ ਵਲਵਲੇ ਹੁਣ ਧੜਕਦੇ,
ਅਰਮਾਨ ਬਣ ਗਏ ਨੇ।

ਦੁਨੀਆਂ ਜਿਸ ਤਰ੍ਹਾਂ ਦੀ ਹੈ ਉਸੇ ਤਰ੍ਹਾਂ ਦੀ ਹੀ ਰਹੇਗੀ। ਸੁਧਾਰਕ ਪਏ ਮਗਜ਼ ਖਪਾਂਦੇ ਫਿਰਨ :–

ਇਸ ਮੈਖ਼ਾਨੇ ਦੇ ਲੋਕ ਕਦੇ, ਨਾ ਸਮਝੇ ਨੇ, ਨਾ ਸਮਝਣਗੇ
ਚਾਹੇ 'ਕਾਲੀ ਦਾਸ' ਰਹੇ ਗਾਉਂਦਾ, ਭਾਵੇਂ ਰੋਂਦਾ 'ਉਮਰ-ਖਿਆਮ' ਰਹੇ।

ਉਪਾਸ਼ਕ ਹੁਰੀਂ ਆਸ਼ਾ-ਵਾਦੀ ਹਨ। ਹੇਠ ਲਿਖਿਆ ਬੰਦ ਇਸ ਗਲ ਦੀ ਗਵਾਹੀ ਦੇਂਦਾ ਹੈ:–

ਹਰ ਠੋਕਰ ਦੇ ਵਿਚ ਮੰਜ਼ਿਲ ਏ,
ਹਰ ਹਾਰ ਫ਼ਤਹਿ ਦੀ ਹੈ ਝਾਕੀ।

ਹੰਝੂਆਂ ਵਿਚ ਦੀਦੇ ਖਰਦੇ ਹਨ,

ਜਜ਼ਬਾਤ ਕਦੇ ਨਹੀਂ ਖਰ ਸਕਦੇ।

... ... ... ...

ਨਾ ਹੁਸਨ ਦੇ ਪਿਛੇ ਭੁਲ ਹਸਤੀ,

ਉਠ ਇਸ਼ਕਾ, ਆਪਣੀ ਹੋਸ਼ 'ਚ ਆ।

ਇਥੇ ਰਾਜ ਹੈ ਅੜਿਆ ਅਮਲਾਂ ਦਾ,

ਹੰਝੂਆਂ ਦੀ ਕਿਧਰੇ ਵਾਹ ਕੋਈ ਨਹੀਂ।

ਆਸ਼ਾਵਾਦ ਦੇ ਨਾਲ ਲਗਦਾ ਉਨ੍ਹਾਂ ਦਾ ਨਿਰਾਸ਼ਾਵਾਦ ਵੀ ਧਿਆਨ ਯੋਗ ਹੈ :-

ਸਾਹਿਤ ਤੇ ਫਲਸਫਾ ਦੋ ਸਾਥੀ,

ਅਜ ਕਿਥੋਂ ਕਿਥੇ ਪੁਜ ਗਏ ਨੇ।

ਪਰ ਹੱਲ ਬੁਝਾਰਤ ਹੋ ਨਾ ਸਕੀ,

ਕੰਗਾਲਾਂ ਤੇ ਧਨਵਾਨਾਂ ਦੀ।

ਆਸ਼ਕ ਮਹਿਬੂਬ ਦੀ ਜ਼ਫਾ ਨੂੰ ਵੀ ਵਫ਼ਾ ਸਮਝਦਾ ਹੈ-

ਜ਼ਫਾ ਨੂੰ ਸਹਿ ਸਹਿ ਵਫ਼ਾ ਨਿਭੌਣੀਂ,

ਵਫ਼ਾ ਦਾ ਬੰਦਾਂ ਵਫ਼ਾ ਹੈ ਫ਼ਿਤਰਤ।

ਉਹ ਤਾਂ ਉਪਾਸ਼ਕ ਨੂੰ ਗ਼ੈਰ ਸਮਝਣ,

ਜੇ ਮੈਂ ਭੁਲਾਏ ਤਾਂ ਕੀ ਬਣੇਗਾ ?

ਸਮੇਂ ਦੀ ਪਰਬਲ ਸ਼ਕਤੀ ਵਲ ਧਿਆਨ ਮਾਰੋ :-

'ਉਪਾਸ਼ਕ' ਗ਼ੈਰ ਬਣ ਬਹਿੰਦੇ,

ਤੇ 'ਕਾਤਿਲ' ਜ਼ਿੰਦਗੀ ਬਖਸ਼ਣ।

ਤੇ ਕੁਝ ਆਪਣੇ ਨੇ ਕਿ ਜਿਹੜੇ,

ਮਨਾਏ ਜਾ ਨਹੀਂ ਸਕਦੇ।

ਅਜੋਕੇ ਵਾਪਾਰੀ ਮਹਿਬੂਬਾਂ ਦਾ ਚਿਤਰ ਖਿਚਣ ਵਿਚ ਉਨ੍ਹਾਂ ਕਮਾਲ ਤੇ ਜਮਾਲ ਦੀਆਂ ਸਿਖਰਾਂ ਜਾ ਛੁਹੀਆਂ ਹਨ :–

ਹੁਸਨ ਉਨ੍ਹਾਂ ਦਾ ਜੀਉਂਦਾ ਜਾਦੂ,
ਬੋਲ ਨਿਰੇ ਤਸਕੀਨ ਜਹੇ ਨੇ।
ਸ਼ਕਲੋਂ ਮੋਮਨ, ਅਕਲੋਂ ਕਾਫ਼ਰ,
ਫ਼ਿਤਰਤ ਦੇ ਸੰਗੀਨ ਜਹੇ ਨੇ।

... ... ... ...

ਦੱਸਣਾ ਪੂਰਬ, ਜਾਣਾ ਪੱਛਮ,
ਅੱਖੀਆਂ ਓਧਰ ਤਕਣਾ ਏਧਰ।
ਆ ਜਾਓ ਚੋਰੋ, ਘਰ ਦਿਓ ਜਾਗੋ,
ਏਦਾਂ ਦੇ ਰੰਗੀਨ ਜਹੇ ਨੇ।

ਜ਼ੁਲਫਾਂ ਤਾਂ ਉਡ ਪੁਡ ਗਈਆਂ ਹਨ, ਪਰ ਉਪਾਸ਼ਕ ਜੀ ਅਦ੍ਰਿਸ਼ ਵਸਤਾਂ ਲਈ ਵੀ ਕੁਰਬਾਨੀ ਨੂੰ ਚੰਗਾ ਸਮਝਦੇ ਹਨ :–

ਤੇਰੀ ਜ਼ੁਲਫ ਉਤੋਂ ਮੈਂ ਕੁਰਬਾਨ ਜਾਵਾਂ,
ਮੈਂ ਨਾਂਗਾਂ ਨੂੰ ਦਿਲ ਤੇ ਲੜਾਉਂਦਾ ਰਹਾਂਗਾ।

ਉਨ੍ਹਾਂ ਦੇ ਦੁਗਾਨੇ ਦਾ ਘੁੱਟ ਵੀ ਭਰੋ:–

ਕੁੜੀ:–ਇਸ਼ਕ ਝਨਾਂ ਵਿਚ, ਪੱਬ ਜੋ ਧਰਦਾ।
ਮੁੰਡਾ:–ਵਿਰਲਾ ਹੈ ਕੋਈ ਇਸ ਨੂੰ ਤਰਦਾ।

ਕੁੜੀ:–ਉਚੀਆਂ ਉਚੀਆਂ ਛੱਲਾਂ।
ਮੁੰਡਾ:–ਨੀ ਚੰਨੀਏ ਇਸ਼ਕ ਦੀਆਂ।
ਕੁੜੀ:–ਹੈਨ ਅਵੱਲੀਆਂ ਗੱਲਾਂ।
ਮੁੰਡਾ:–ਨੀ ਚੰਨੀਏਂ ਇਸ਼ਕ ਦੀਆਂ।

'ਉਪਾਸ਼ਕ' ਜੀ ਦੀਆਂ ਰਚਨਾਵਾਂ ਤੋਂ ਪਤਾ ਲਗਦਾ ਏ ਕਿ ਉਹ ਦਿਨ ਦੂਰ ਨਹੀਂ ਜਦ ਉਹ ਵੀ 'ਸਾਹਿਤ ਅਕਾਦਮੀ' ਦੀ ਚੋਣ ਦੇ ਭਾਗੀ ਬਣਨਗੇ।

ਪੂਰਨ ਸਿੰਘ ਐਮ. ਏ. (ਪ੍ਰੋਫੈਸਰ)
47-B, ਕੋਟਲਾ ਫੀਰੋਜ਼ ਸ਼ਾਹ
ਨਵੀਂ ਦਿਲੀ

੨੮.੬.੫੭

# ਇਕ ਮਿੱਤਰ ਵਲੋਂ

ਗੀਤ, ਕਵਿਤਾ ਦੇ ਛੰਦ-ਭੇਦਾਂ ਵਿਚੋਂ ਲੋਕ-ਦਿਲ ਦੇ ਸਭ ਤੋਂ ਨੇੜੇ ਦਾ ਭੇਦ ਹੈ। ਸ਼ੁਰੂ ਤੋਂ ਹੀ, ਜਦੋਂ ਤੋਂ ਲੋਕ-ਆਸ਼ਾਵਾਂ ਅਤੇ ਰੀਝਾਂ ਨੂੰ ਜੀਭ ਲਗੀ, ਤਦੋਂ ਤੋਂ ਹੀ ਰਸਿਕ-ਹਿਰਦਿਆਂ ਨੇ ਲੋਕ-ਦਿਲ ਦੀਆਂ ਵੇਦਨਾ ਨੂੰ ਪ੍ਰਤੀਤ ਕੇ, ਆਪਣੇ ਅਨੁਭਵਾਂ ਨਾਲ ਉਸ ਨੂੰ ਰੰਗਿਆ ਤੇ ਗੀਤ ਨੂੰ ਲੋੜ-ਪਿੜਾਂ ਵਿਚ ਲਿਆ ਖੜਾ ਕੀਤਾ ਤੇ ਗੀਤਾਂ ਰਾਹੀਂ ਉਲੀਕੀਆਂ ਆਪਣੀਆਂ ਆਸ਼ਾਵਾਂ ਅਤੇ ਰੀਝਾਂ ਤੇ ਮਸਤ ਹੋ ਲੋਕੀਂ ਝੂਮ ਝੂਮ ਗਏ।

ਅਜ ਵੀ ਲੋਕ-ਸਾਹਿਤ ਵਿਚ ਸਭ ਤੋਂ ਵਧ ਗੀਤ ਹੀ ਸਤਿਕਾਰੇ ਤੇ ਸਨਮਾਨੇ ਜਾਂਦੇ ਹਨ। ਜਿੰਨਾ ਡੂੰਘਾ ਅਨੁਭਵ ਕਵੀ ਦਾ ਹੁੰਦਾ ਹੈ, ਉਨਾਂ ਹੀ ਉਹ ਲੋਕਾਂ ਨੂੰ ਜ਼ਿਆਦਾ ਅਪੀਲਦਾ ਹੈ, ਧੁਰ ਅੰਦਰ ਤਕ ਹਿਲਾ ਦਿੰਦਾ ਹੈ। ਕਵੀ ਨਾਲ ਇਕ ਮਿਕ ਹੋ, ਪਾਠਕ ਕਵੀ ਦੇ ਜਜ਼ਬਿਆਂ ਨਾਲ ਸਾਂਝੇ ਹੋ ਕਵੀ ਵਾਂਗ ਹੀ ਮਹਿਸੂਸਣਾ ਸ਼ੁਰੂ ਕਰ ਦਿੰਦੇ ਹਨ ਅਤੇ ਆਪਣੀ ਸੁੱਧ ਬੁੱਧ ਭੁਲਾ, (ਭਾਵੇਂ ਕੁਝ ਘੜੀਆਂ ਲਈ ਹੀ) ਮਸਤ ਹੋ ਖੀਵੇ ਹੋ ਹੋ ਜਾਂਦੇ ਹਨ।

ਮੁੱਢ ਕਦੀਮਾਂ ਤੋਂ ਹੀ ਗੀਤ ਅਜੇਹੇ ਪ੍ਰਭਾਵਾਂ ਰਾਹੀਂ ਲੋਕ-ਦਿਲ ਨੂੰ ਹਲੂਣਾ ਦੇਂਦੇ ਆਏ ਹਨ। ਅਜ ਵੀ ਪਿੰਡਾਂ ਦੇ ਵਿਹੜੇ ਤੇ ਖਲਿਆਣ ਆਪਣੀਆਂ ਝੋਲਾਂ ਵਿਚ ਯੁਵਕਾਂ ਤੇ ਯੁਵਤੀਆਂ ਦੀਆਂ ਮੂਕ ਰੀਝਾਂ ਅਤੇ ਆਸ਼ਾਂਵਾਂ ਨੂੰ ਗੀਤਾਂ ਰਾਹੀਂ ਜ਼ਬਾਨ ਦੇ, ਸਾਂਭੀ ਰਖੀ ਬੈਠੇ ਹਨ। ਦੇਵਿੰਦਰ ਸਤਿਆਰਥੀ ਆਦਿ ਇਨ੍ਹਾਂ ਲੋਕ-ਗੀਤਾਂ ਨੂੰ ਢੂੰਡ ਢੂੰਡ ਤੇ 'ਉਪਾਸ਼ਕ' ਗੀਤ ਰਚ ਰਚ ਕੇ ਸਾਹਿਤ ਦਾ ਭੰਡਾਰ ਭਰ ਰਹੇ ਹਨ।

ਗੀਤਾਂ ਦੇ ਵਿਕਾਸ਼ ਦਾ ਆਪਣਾ ਹੀ ਇਕ ਕਰਮ ਹੈ। ਸਮਾਜ ਦੇ ਵਿਕਾਸ਼ ਦੀਆਂ ਅੱਡੋ ਅੱਡ ਸਟੇਜਾਂ 'ਚ ਇਨ੍ਹਾਂ ਦੇ ਰੂਪ ਵਿਚ ਭਾਵੇਂ ਮਾੜੀ ਮੋਟੀ ਤਬਦੀਲੀ ਹੋਵੇ ਪਰ ਵਿਸ਼ੇ ਵਲੋਂ ਗੀਤ ਸਦਾ ਲੋਕ-ਹਿਰਦੇ ਦੇ ਪ੍ਰਤੀਕ ਰਹੇ।

ਆਦਿ ਸਾਮਵਾਦ (Primitive Communism) ਤੋਂ ਸਾਮੰਤੀ ਯੁਗ ਤਕ ਦੇ ਵਿਕਾਸ਼ ਨੇ ਲੋਕਾਂ ਨੂੰ, ਖ਼ਾਸ ਕਰ ਇਸਤ੍ਰੀ ਨੂੰ ਦੂਹਰੀ ਗ਼ੁਲਾਮੀ ਵਿਚ ਜਕੜ ਦਿਤਾ। ਮਨ-ਮਰਜ਼ੀ ਦੇ ਜੀਵਨ-ਸਾਥੀ ਨੂੰ ਚੁਣਨ ਤੇ ਪਿਆਰ ਕਰਨ ਦੇ ਹੱਕ ਨੂੰ ਇਸਤਰੀ ਤੋਂ ਖੋਹ ਕੇ ਉਸਨੂੰ ਮਰਦ ਦੀ ਜੁੱਤੀ ਬਣਾ ਦਿਤਾ। ਤੇ ਇਸਤਰੀ ਦੀ ਗ਼ੁਲਾਮੀ ਦੇ ਨਾਲ ਨਾਲ ਜਨ-ਸਾਧਾਰਨ ਵੀ, ਗ਼ੁਲਾਮੀ ਵਿਚ ਜਕੜੇ ਗਏ।

ਅਜੇਹੀ ਅਵਸਥਾ ਨੂੰ ਵੇਖ ਰਸਿਕ-ਹਿਰਦੇ ਕੁਰਲਾ ਉਠੇ। ਇਸ਼ਕ ਤੇ ਲਗੀਆਂ ਪਾਬੰਦੀਆਂ ਅਤੇ ਉਨ੍ਹਾਂ ਪਾਬੰਦੀਆਂ ਤੋਂ ਉਪਜੇ ਵਿਸ਼ਾਦ ਨੇ ਗੀਤਾਂ ਨੂੰ ਆਪਣੇ ਨਿਕਾਸ ਦਾ ਮਾਧਿਅਮ ਬਣਾਇਆ।

ਫ਼ਾਰਸੀ ਸਾਹਿਤ ਦੇ ਅਤੇ ਮੁਸਲਮਾਨੀ ਹਕੂਮਤ ਦੇ, ਅਸਰਾਂ ਵਜੋਂ ਗ਼ਜ਼ਲ ਵੀ ਗੀਤ ਦੀ ਭੈਣ ਹੋ ਨਿਬੜੀ, ਤੇ ਗੀਤ ਦੇ ਨਾਲ ਨਾਲ ਗ਼ਜ਼ਲ ਵੀ ਸਾਹਿਤ ਨੂੰ ਪੂਰਨ ਲਗੀ।

ਬਿਸ਼ਨ ਸਿੰਘ 'ਉਪਾਸ਼ਕ' ਦੀ ਇਹ ਪੁਸਤਕ ਗੀਤਾਂ, ਗਜ਼ਲਾਂ ਅਤੇ ਤਰਾਨਿਆਂ ਦਾ ਸੰਗ੍ਰਿਹ ਹੈ। ਬਾਵਜੂਦ ਸਾਮੰਤ ਸ਼ਾਹੀ ਦੇ ਪੂੰਜੀਵਾਦ ਤਕ ਵਿਕਾਸੇ ਜਾਣ ਦੇ ਵੀ, ਪਿਆਰ ਕਰਨ ਦੇ ਹੱਕ ਤੇ ਅਜੇ ਵੀ ਪਾਬੰਦੀਆਂ ਹਨ, ਅਤੇ ਰਸਿਕ-ਹਿਰਦਿਆਂ ਵਾਂਗ ਇਹ ਪਾਬੰਦੀਆਂ "ਉਪਾਸ਼ਕ" ਨੂੰ ਵੀ ਬਹੁਤ ਔਖਰਦੀਆਂ ਹਨ ਤਦੇ ਤਾਂ ਉਹ ਲਿਖਦਾ ਹੈ:—

ਦਿਲ ਨੂੰ ਸੁਟਿਆ ਰੋਲ ਏ ਦੁਨੀਆਂ;
ਦਿਲ ਦੀ ਡਾਂਵਾਂ ਡੋਲ ਏ ਦੁਨੀਆਂ
ਭਟਕ ਭਟਕ ਕੇ ਪ੍ਰੀਤਾਂ ਲਭਦੀ

ਜ਼ਿੰਦੜੀ ਹੋਈ ਖ਼ੁਆਰ
ਕੀ-ਕਰੀਏ ਕਿਸੇ ਨੂੰ ਪਿਆਰ ?

ਇਨ੍ਹਾਂ ਅੱਖਰਦੀਆਂ ਪਾਬੰਦੀਆਂ ਨੇ 'ਉਪਾਸ਼ਕ' ਦੀ ਦ੍ਰਿਸ਼ਟੀ ਨੂੰ ਸਾਮੰਤੀ ਯੁਗ ਦੇ ਸੰਗੀਤਕਾਰਾਂ ਵਾਂਗ ਧੁੰਧਲਾਇਆ ਨਹੀਂ। ਬੁਰਜ਼ਵਾ ਜਮਹੂਰੀ ਪਰਿਸਥਿਤੀਆਂ ਨੇ, ਮਸ਼ੀਨੀ ਸਭਿਅਤਾ ਕਾਰਣ ਜਿਹੜੀ ਥੋੜ੍ਹੀ ਜਹੀ ਆਜ਼ਾਦੀ ਇਸਤਰੀ ਨੂੰ ਦਿਤੀ ਹੈ, ਉਸ ਦੇ ਅਸਰ ਵਜੋਂ ਉਪਾਸ਼ਕ ਅਤਿ ਦੀਆਂ ਨਿਕਟ ਪ੍ਰਿਸਥਿਤੀਆਂ ਵਿਚ ਵੀ ਨਿਰਾਸ਼ਾਵਾਦੀ 'ਨਹੀਂ' ਹੁੰਦਾ ਤੇ ਆਸ ਦਾ ਪਕੇਰਾ ਤੇ ਮਜ਼ਬੂਤ ਧਾਗਾ ਉਸਨੂੰ ਆਸ਼ਾਵਾਦੀ ਭਵਿੱਖ ਵਲ ਤਕਾਂਦਾ ਰਹਿੰਦਾ ਹੈ:–

ਸਹਿਕਦੀ ਆਸ਼ਾ ਦੇ ਅੰਦਰ
ਤੜਫਦੇ ਤੇਰੇ ਦਿਲਾਸੇ
ਹੰਝੂਆਂ ਵਿਚ ਘੁਲ ਗਏ ਨੇ
ਤੇਰਿਆਂ ਨੈਣਾਂ ਦੇ ਹਾਸੇ
ਗ਼ਮ ਦੀ ਕਾਲੀ ਰਾਤ ਦੇ ਵਿਚ
ਕਿਰਨ ਇਕ ਮੁਸਕਾ ਰਹੀ ਏ
ਯਾਦ ਤੇਰੀ ਆ ਰਹੀ ਏ..............!

ਇਸ ਆਸ਼ਾਵਾਦੀ ਝਲਕ ਦੇ ਬਾਵਜੂਦ 'ਉਪਾਸ਼ਕ' ਸਾਮੰਤੀ ਯੁਗ ਦੇ ਕਵੀਆਂ ਵਾਂਗ ਬਹੁਤ ਵਾਰੀ ਹੁਸਨ-ਇਸ਼ਕ ਦੇ ਝੇੜਿਆਂ ਵਿਚ ਗੁਆਚ, ਇਸ਼ਕ ਦੇ ਦੋਖੀਆਂ ਨੂੰ ਭੁੱਲ, ਰੁਮਾਂਟਿਕ ਕਵੀਆਂ ਵਾਂਗ ਪਿਆਰ-ਸੁਪਨਿਆਂ ਵਿਚ ਖਲ੍ਹਾਰ, ਪਾਠਕਾਂ ਨੂੰ ਜ਼ੁਲਫ਼-ਫਾਹੀਆਂ ਵਿਚ ਫਾਹ, ਭੁਲੇਖਿਆਂ ਦਾ ਸ਼ਿਕਾਰ ਕਰੀ ਜਾਂਦਾ ਹੈ। ਇਸ਼ਕ ਦੋਖੀਆਂ ਨੂੰ ਵੰਗਾਰਣ ਦੀ ਥਾਂ, ਮਹਿਬੂਬ ਨੂੰ ਬੇਵਫ਼ਾ ਕਹਿ ਹੁਸਨ ਨੂੰ ਨਿੰਦਣ ਲਗ ਜਾਂਦਾ ਹੈ। ਜਿਵੇਂ:–

ਰਹਿ ਰਹਿ ਕੇ ਆ ਰਹੀ ਏ, ਕਿਸੇ ਬੇ-ਵਫ਼ਾ ਦੀ ਯਾਦ।
ਨਗ਼ਮੇ ਸੁਣਾ ਰਹੀ ਹੈ, ਕਿਸੇ ਬੇ-ਵਫ਼ਾ ਦੀ ਯਾਦ।

ਪਰ ਇਕ ਕਾਮਾ-ਘਰਾਣੇ ਵਿਚ ਜਨਮ ਲੈ, ਸਾਰੀ ਉਮਰ ਕਾਮਿਆਂ ਵਾਂਗ ਮਿਹਨਤ ਕਰਨ ਕਾਰਣ, ਤੇ ਨਿੱਜੀ ਜੀਵਨ ਵਿਚ ਥਾਂ ਥਾਂ ਠੋਕਰਾਂ ਖਾਣ ਕਰ ਕੇ, ਉਹ ਲੋਕ ਪੀੜਾਂ ਨੂੰ ਵੀ ਕਿਤੇ ਕਿਤੇ ਰੂਪਮਾਨ ਕਰ ਜਾਂਦਾ ਹੈ, ਤੇ "ਬੇ-ਵਫਾ" ਨੂੰ "ਯਾਦ" ਕਰਦਾ ਕਰਦਾ ਉਹ ਅਮਨ ਵਰਗੀਆਂ ਮਹਾਨ ਲੋਕ ਲਹਿਰਾਂ ਤਕ ਨੂੰ ਚਿਤਰਦਾ ਜਾਪਦਾ ਹੈ। ਉਹ ਲਿਖਦਾ ਹੈ:–

ਐਟਮ ਦੀ ਸੰਘੀ ਘੁੱਟ ਛਡੀਏ, ਤੇ ਗੀਤ ਅਮਨ ਦਾ ਗਾ ਲਈਏ।
ਸਾਹਾਂ ਦੀ ਸੁਰੀਲੀ ਸੁਰ ਸਾਵ੍ਹੇਂ, ਸਭ ਟੈਂ ਟੈਂ ਹੈ ਨਕਾਂਦਾਂ ਦੀ।

ਨਿੱਜੀ ਅਨੁਭਵਾਂ ਰਾਹੀਂ ਉਸ ਨੂੰ ਹੌਲੀ ਹੌਲੀ ਇਹ ਸਮਝ ਆ ਰਹੀ ਹੈ ਕਿ ਅਜ ਇਸ਼ਕ ਤੋਂ ਰੁਕਾਵਟਾਂ ਨੂੰ ਹਟਾਉਣ ਲਈ ਇਕ ਨਵੇਂ ਸਮਾਜ ਦੇ ਰਚਨ ਦੀ ਜ਼ਰੂਰਤ ਹੈ ਤੇ ਇਸ ਲਈ ਲੁਟੇਰੀਆਂ ਸ਼ਰੇਣੀਆਂ ਨਾਲ ਇਕ ਫੈਸਲਾ-ਕਰੂ ਸੰਘਰਸ਼ ਵਿਚ ਜੂਝਣ ਦੀ ਲੋੜ ਹੈ। ਉਹ ਲਿਖਦਾ ਹੈ ਕਿ:–

ਅਜ ਜਾਮ ਸਬਰ ਦੇ ਭਰ ਭਰ ਕੇ, ਤੇ ਹੋ ਗਈ ਹੱਦ ਮਿਆਦਾਂ ਦੀ।
ਹੁਣ ਬੈਠ ਸੁਨਹਿਰੀ ਕਬਰਾਂ ਤੇ, ਗਲ ਕਰੀਏ ਲੋਕ-ਜਹਾਦਾਂ ਦੀ।

ਪਰ ਜਾਪਦਾ ਹੈ ਕਿ ਬਾਵਜੂਦ "ਲੋਕ-ਜਹਾਦਾਂ" ਦੀਆਂ ਗਲਾਂ ਕਰਨ ਦੇ 'ਉਪਾਸ਼ਕ' ਦਾ ਦ੍ਰਿਸ਼ਟੀਕੋਣ ਸਿਧਾਂਤਕ ਤੌਰ ਤੇ ਅਜ ਤਕ ਧੁੰਧਲਾ ਹੈ ਤੇ ਇਸ ਕਾਰਣ, ਬਾਵਜੂਦ ਗੀਤ ਵਰਗੇ ਕਾਵਿ-ਭੇਦ ਦੀ ਵਰਤੋਂ ਦੇ, ਉਹ ਕੋਈ ਮਹਾਨ ਰਚਨਾਂ ਨਹੀਂ ਕਰ ਸਕਿਆ।

ਉਪ੍ਰੋਕਤ ਕਮੀਆਂ ਦੇ ਬਾਵਜੂਦ ਇਹ ਮੰਨਣਾ ਹੀ ਪਵੇਗਾ ਕਿ ਉਪਾਸ਼ਕ ਦੇ ਗੀਤਾਂ ਵਿਚ ਲੋਹੜੇ ਦਾ ਵੇਗ ਹੈ ਜੋ ਸੁਚੇਤ ਤੋਂ ਸੁਚੇਤ ਪਾਠਕ

ਨੂੰ ਰੋੜ੍ਹ ਲੈ ਜਾਂਦਾ ਹੈ ਤੇ ਉਹ ਕਮੀਆਂ ਵਲ ਧਿਆਨ ਹੀ ਨਹੀਂ ਜਾਣ ਦੇਂਦਾ। ਇਸੇ ਗਲੇ 'ਉਪਾਸ਼ਕ' ਦੇ ਗੀਤਾਂ ਨਾਲ ਲੋਕ-ਦਿਲ ਵਹਿ ਤੁਰਦਾ ਹੈ, ਤੇ ਜੋ ਕੁਝ ਉਪਾਸ਼ਕ ਕਹਿੰਦਾ ਹੈ, ਉਸ ਨੂੰ ਮਾਣ ਕੇ ਅਨੰਦ ਪਰਾਪਤ ਕਰਦਾ ਹੈ।

ਮੈਂ ਮਿੱਤਰ ਹੋਣ ਦੀ ਹੈਸੀਅਤ ਵਿਚ ਉਪਾਸ਼ਕ ਨੂੰ ਬਿਨੈ ਕਰਾਂਗਾ ਕਿ ਉਹ ਸਮਾਜ ਦੇ ਵਿਕਾਸ ਨੂੰ ਗਹੁ ਨਾਲ ਵਿਚਾਰੇ, ਸਿਧਾਂਤਕ ਪੜ੍ਹਾਈ ਰਾਹੀਂ ਦ੍ਰਿਸ਼ਟੀਕੋਨ ਨੂੰ ਨਿਖਾਰੇ, ਤਾਂ ਜੋ ਉਸ ਦੀ ਰਚਨਾਂ ਅਮਰ ਪਦਵੀ ਦੀ ਧਾਰਨੀ ਹੋ ਸਕੇ।

੪੧, ਫ਼ਕੀਰ ਚੰਦ ਬਿਲਡਿੰਗ
ਆਜ਼ਾਦ ਨਗਰ ਦਿਲੀ ਸ਼ਾਹਦਰਾ

ਰਾਜਵੰਤ ਸਿੰਘ 'ਰਾਣਾ'

# ਇਹ ਉਪਾਸ਼ਕ

ਕੋਈ ਪੰਦਰਾਂ ਕੁ ਸਾਲ ਹੋਏ ਬੰਗਲਾ ਸਾਹਿਬ ਦੇ ਲਾਗੇ ਇਕ ਕਵੀ ਦਰਬਾਰ ਵਿਚ ਉਪਾਸ਼ਕ ਨੂੰ ਪਹਿਲੀ ਵੇਰ ਸੁਣਨ ਦਾ ਮੌਕਾ ਮਿਲਿਆ–ਉਪਾਸ਼ਕ ਨੇ ਜਿਹੜੀ ਕਵਿਤਾ ਸੁਣਾਈ ਉਹ ਤਾਂ ਮੈਨੂੰ ਯਾਦ ਨਹੀਂ, ਪਰ ਇਹ ਜ਼ਰੂਰ ਯਾਦ ਹੈ ਕਿ ਆਮ ਸਰੋਤਿਆਂ ਤੋਂ ਉਸ ਨੂੰ ਰੱਜ ਕੇ ਪ੍ਰਸ਼ੰਸਾ ਮਿਲੀ – ਇੰਝ ਜਾਪਦਾ ਸੀ ਕਿ ਕਵਿਤਾ ਰਾਹੀਂ ਜਨਤਾ ਵਿਚ ਉਹ ਆਪਣੇ ਉਪਾਸ਼ਕ ਪੈਦਾ ਕਰ ਰਿਹਾ ਏ – ਲੋਕਾਂ ਨੇ ਜ਼ਬਾਨੀ ਪ੍ਰਸ਼ੰਸਾ ਦੇ ਨਾਲ ਉਸ ਨੂੰ ਮਾਇਆ ਵੀ ਰੱਜ ਕੇ ਭੇਟਾ ਕੀਤੀ ਜਿਹੜੀ ਕਿ ਸਰੋਤਿਆਂ ਦੀ ਸ਼ਰਧਾ ਦੀ ਸੂਚਕ ਸੀ – ਇਸ ਦੇ ਹੁੰਦਿਆਂ ਹੋਇਆਂ ਵੀ ਮੈਨੂੰ ਉਹ ਕਵਿਤਾ ਪਸੰਦ ਨਹੀਂ ਸੀ । ਇਸ ਦਾ ਜ਼ਿਕਰ ਮੈਂ ਇਕ ਸਾਥੀ ਨਾਲ ਕੀਤਾ ਤੇ ਆਖਿਆ ਕਿ ਮੈਂ ਉਪਾਸ਼ਕ ਨੂੰ ਚੰਗਾ ਕਵੀ ਸਮਝਦਾ ਸਾਂ, ਪਰ ਉਸ ਦੀ ਕਵਿਤਾ ਵਿਚ ਸਾਹਿਤਕ ਵਿਸ਼ੇਸ਼ਤਾ ਘਟ ਹੈ, ਜਾਂ ਮੈਨੂੰ ਹੀ ਕਵਿਤਾ ਦੀ ਸੂਝ ਨਹੀਂ ਮੇਰਾ ਉਹ ਸਾਥੀ ਉਪਾਸ਼ਕ ਦਾ ਵੀ ਚੰਗਾ ਦੋਸਤ ਸੀ ਉਪਾਸ਼ਕ ਦੀ ਸਫਾਈ ਵਿਚ ਕਹਿਣ ਲਗਾ ਕਿ ਉਪਾਸ਼ਕ ਨੂੰ ਉਸ ਦੀ ਕੇਵਲ ਇਕੋ ਕਵਿਤਾ ਤੋਂ ਨਾ ਪਰਖੋ – ਉਪਾਸ਼ਕ ਸਮੁਚੇ ਤੌਰ ਤੇ ਇਕ ਚੰਗਾ ਕਵੀ ਹੈ। ਉਸ ਦੀ ਕਵਿਤਾ ਵਿਚ ਮਹਾਨਤਾ ਦੇ ਗੁਣ ਹਨ ਤੇ ਉਹ ਜ਼ਰੂਰ ਇਕ ਦਿਨ ਪੰਜਾਬ ਦੇ ਪੰਜਾਬੀ ਕਵੀਆਂ ਵਿਚ ਆਪਣਾ ਨਾਉਂ ਪੈਦਾ ਕਰੇਗਾ – ਇਹ ਠੀਕ ਹੈ ਕਿ ਉਸਦੀ ਅਜ ਦੀ ਕਵਿਤਾ ਵਿਚ ਸਾਹਿਤਕ ਗੁਣ ਘਟ ਤੇ ਆਮ ਲੋਕਾਂ ਲਈ ਮਨ ਪ੍ਰਚਾਵਾ ਬਹੁਤ ਹੈ।

ਨੂੰ ਟੋਰ੍ਹ ਲੈ ਜਾਂਦਾ ਹੈ ਤੇ ਉਹ ਕਮੀਆਂ ਵਲ ਧਿਆਨ ਹੀ ਨਹੀਂ ਜਾਣ ਦੇਂਦਾ। ਇਸੇ ਗਲੇ 'ਉਪਾਸ਼ਕ' ਦੇ ਗੀਤਾਂ ਨਾਲ ਲੋਕ-ਦਿਲ ਵਹਿ ਤੁਰਦਾ ਹੈ, ਤੇ ਜੋ ਕੁਝ ਉਪਾਸ਼ਕ ਕਹਿੰਦਾ ਹੈ, ਉਸ ਨੂੰ ਮਾਣ ਕੇ ਅਨੰਦ ਪਰਾਪਤ ਕਰਦਾ ਹੈ।

ਮੈਂ ਮਿੱਤਰ ਹੋਣ ਦੀ ਹੈਸੀਅਤ ਵਿਚ ਉਪਾਸ਼ਕ ਨੂੰ ਬਿਨੈ ਕਰਾਂਗਾ ਕਿ ਉਹ ਸਮਾਜ ਦੇ ਵਿਕਾਸ ਨੂੰ ਗਹੁ ਨਾਲ ਵਿਚਾਰੇ, ਸਿਧਾਂਤਕ ਪੜ੍ਹਾਈ ਰਾਹੀਂ ਦ੍ਰਿਸ਼ਟੀਕੋਨ ਨੂੰ ਨਿਖਾਰੇ, ਤਾਂ ਜੋ ਉਸ ਦੀ ਰਚਨਾਂ ਅਮਰ ਪਦਵੀ ਦੀ ਧਾਰਨੀ ਹੋ ਸਕੇ।

੪੧, ਫ਼ਕੀਰ ਚੰਦ ਬਿਲਡਿੰਗ
ਆਜ਼ਾਦ ਨਗਰ ਦਿਲੀ ਸ਼ਾਹਦਰਾ

ਰਾਜਵੰਤ ਸਿੰਘ 'ਰਾਣਾ'

# ਇਹ ਉਪਾਸ਼ਕ

ਕੋਈ ਪੰਦਰਾਂ ਕੁ ਸਾਲ ਹੋਏ ਬੰਗਲਾ ਸਾਹਿਬ ਦੇ ਲਾਗੇ ਇਕ ਕਵੀ ਦਰਬਾਰ ਵਿਚ ਉਪਾਸ਼ਕ ਨੂੰ ਪਹਿਲੀ ਵੇਰ ਸੁਣਨ ਦਾ ਮੌਕਾ ਮਿਲਿਆ–ਉਪਾਸ਼ਕ ਨੇ ਜਿਹੜੀ ਕਵਿਤਾ ਸੁਣਾਈ ਉਹ ਤਾਂ ਮੈਨੂੰ ਯਾਦ ਨਹੀਂ, ਪਰ ਇਹ ਜ਼ਰੂਰ ਯਾਦ ਹੈ ਕਿ ਆਮ ਸਰੋਤਿਆਂ ਤੋਂ ਉਸ ਨੂੰ ਰੱਜ ਕੇ ਪ੍ਰਸ਼ੰਸਾ ਮਿਲੀ – ਇੰਝ ਜਾਪਦਾ ਸੀ ਕਿ ਕਵਿਤਾ ਰਾਹੀਂ ਜਨਤਾ ਵਿਚ ਉਹ ਆਪਣੇ ਉਪਾਸ਼ਕ ਪੈਦਾ ਕਰ ਰਿਹਾ ਏ – ਲੋਕਾਂ ਨੇ ਜ਼ਬਾਨੀ ਪ੍ਰਸ਼ੰਸਾ ਦੇ ਨਾਲ ਉਸ ਨੂੰ ਮਾਇਆ ਵੀ ਰੱਜ ਕੇ ਭੇਟਾ ਕੀਤੀ ਜਿਹੜੀ ਕਿ ਸਰੋਤਿਆਂ ਦੀ ਸ਼ਰਧਾ ਦੀ ਸੂਚਕ ਸੀ – ਇਸ ਦੇ ਹੁੰਦਿਆਂ ਹੋਇਆਂ ਵੀ ਮੈਨੂੰ ਉਹ ਕਵਿਤਾ ਪਸੰਦ ਨਹੀਂ ਸੀ । ਇਸ ਦਾ ਜ਼ਿਕਰ ਮੈਂ ਇਕ ਸਾਥੀ ਨਾਲ ਕੀਤਾ ਤੇ ਆਖਿਆ ਕਿ ਮੈਂ ਉਪਾਸ਼ਕ ਨੂੰ ਚੰਗਾ ਕਵੀ ਸਮਝਦਾ ਸਾਂ, ਪਰ ਉਸ ਦੀ ਕਵਿਤਾ ਵਿਚ ਸਾਹਿਤਕ ਵਿਸ਼ੇਸ਼ਤਾ ਘਟ ਹੈ, ਜਾਂ ਮੈਨੂੰ ਹੀ ਕਵਿਤਾ ਦੀ ਸੂਝ ਨਹੀਂ ਮੇਰਾ ਉਹ ਸਾਥੀ ਉਪਾਸ਼ਕ ਦਾ ਵੀ ਚੰਗਾ ਦੋਸਤ ਸੀ ਉਪਾਸ਼ਕ ਦੀ ਸਫਾਈ ਵਿਚ ਕਹਿਣ ਲਗਾ ਕਿ ਉਪਾਸ਼ਕ ਨੂੰ ਉਸ ਦੀ ਕੇਵਲ ਇਕੋ ਕਵਿਤਾ ਤੋਂ ਨਾ ਪਰਖੋ – ਉਪਾਸ਼ਕ ਸਮੁਚੇ ਤੌਰ ਤੇ ਇਕ ਚੰਗਾ ਕਵੀ ਹੈ। ਉਸ ਦੀ ਕਵਿਤਾ ਵਿਚ ਮਹਾਨਤਾ ਦੇ ਗੁਣ ਹਨ ਤੇ ਉਹ ਜ਼ਰੂਰ ਇਕ ਦਿਨ ਪੰਜਾਬ ਦੇ ਪੰਜਾਬੀ ਕਵੀਆਂ ਵਿਚ ਆਪਣਾ ਨਾਉਂ ਪੈਦਾ ਕਰੇਗਾ – ਇਹ ਠੀਕ ਹੈ ਕਿ ਉਸਦੀ ਅਜ ਦੀ ਕਵਿਤਾ ਵਿਚ ਸਾਹਿਤਕ ਗੁਣ ਘਟ ਤੇ ਆਮ ਲੋਕਾਂ ਲਈ ਮਨ ਪ੍ਰਚਾਵਾ ਬਹੁਤ ਹੈ।

ਇਸ ਤੋਂ ਪਿਛੋਂ ਮੈਂ ਕਈ ਚਿਰ ਰਸਾਲਿਆਂ ਤੇ ਅਖ਼ਬਾਰ ਵਿਚ ਉਸਦੀ ਕਵਿਤਾ ਨੂੰ ਪ੍ਰਵਾਨ ਚੜ੍ਹਦਿਆਂ ਵੇਖਦਾ ਰਿਹਾ, ਕੋਈ ਕੋਈ ਬੰਦ ਤਾਂ ਇਤਨਾ ਸੁੰਦਰ ਹੁੰਦਾ ਸੀ ਕਿ ਉਸ ਦੀ ਪ੍ਰਸ਼ੰਸਾ ਬਦੋਬਦੀ ਕਰਨੀ ਹੀ ਪੈਂਦੀ ਸੀ। ਹੁਣ ਮੈਨੂੰ ਉਡੀਕ ਸੀ ਇਸ ਗਲ ਦੀ ਕਿ ਉਪਾਸ਼ਕ ਦਾ ਕਾਵਿ ਸੰਗ੍ਰਿਹ ਕਦੋਂ ਛਪਦਾ ਏ ਨਿਸਚੇ ਤੌਰ ਤੇ ਮੈਨੂੰ ਖੁਸ਼ੀ ਹੋਈ ਜਦੋਂ ਉਨੀਂ ਸੌ ਤ੍ਰਿਵੰਜਾ ਦੇ ਅਖ਼ੀਰਲੇ ਦਿਨਾਂ ਵਿਚ ਮੈਂ ਉਪਾਸ਼ਕ ਦਾ ਪਹਿਲਾ ਸੰਗ੍ਰਿਹ ਉਪਾਸ਼ਨਾ ਵੇਖਿਆ ਤੇ ਪੜ੍ਹਿਆ ਇਹ ਉਹ ਸਮਾਂ ਸੀ ਜਦੋਂ ਉਪਾਸ਼ਕ ਪੰਜਾਬੀ ਕਵੀਆਂ ਵਿਚ ਆਪਣੀ ਵਿਸ਼ੇਸ਼ ਥਾਂ ਬਣਾ ਚੁਕਾ ਸੀ ਤੇ ਦਿਲੀ ਤੋਂ ਬਾਹਰ ਵੀ ਉਸ ਦੇ ਪ੍ਰਸ਼ੰਸਕਾਂ ਦੀ ਗਿਣਤੀ ਦਿਨੋ ਦਿਨ ਵਧ ਰਹੀ ਸੀ – ਉਸ ਦੇ ਵਿਸ਼ਾਲ ਤੇ ਡੂੰਘੇ ਤਜਰਬੇ ਹੋਰ ਬੋਲੀਆਂ ਦੇ ਸਾਹਿਤ ਦੀ ਵਾਕਫੀ ਨਾਲ ਉਸ ਦੀ ਕਵਿਤਾ ਦੇ ਚਿਹਨ ਚਕਰ ਤੇਜ਼ੀ ਨਾਲ ਨਿਖਾਰਦੇ ਜਾ ਰਹੇ ਸਨ।

ਇਸ ਤੋਂ ਬਾਅਦ ਕੁਝ ਲੇਖ ਪੜ੍ਹਨ ਦਾ ਮੌਕਾ ਵੀ ਮਿਲਿਆ ਜਿਨਾਂ ਵਿਚ ਉਪਾਸ਼ਕ ਨੇ ਵਾਰਤਕ ਤੇ ਸਫਲ ਹਥ ਅਜ਼ਮਾਏ ਸਨ- 'ਚੋਭਾਂ' ਦੇ ਪ੍ਰਕਾਸ਼ਤ ਹੋਣ ਨਾਲ ਉਪਾਸ਼ਕ ਨੇ ਇਕ ਚੰਗੇ ਕਵੀ ਤੋਂ ਇਲਾਵਾ ਆਪਣੇ ਆਪ ਨੂੰ ਇਕ ਵਾਰਤਕ ਲਿਖਾਰੀ ਦੇ ਤੌਰ ਤੇ ਪੇਸ਼ ਕੀਤਾ 'ਚੋਭਾਂ' ਕਿਤਾਬ ਵੀ ਚੰਗੀ ਸਲਾਹੀ ਗਈ।

ਉਪਾਸ਼ਕ ਨੇ ਹੁਣ ਤੀਕ ਕੁਲ ਨੌਂ ਦਸ ਪੁਸਤਕਾਂ ਪੰਜਾਬੀ ਮਾਤਾ ਦੀ ਸੇਵਾ ਵਿਚ ਪੇਸ਼ ਕੀਤੀਆਂ ਹਨ। ਜਿਨ੍ਹਾਂ ਦਾ ਸਹੀ ਮੁਲ ਪਾਣਾ ਪਾਠਕਾਂ ਦਾ ਕੰਮ ਹੈ ਜਿਸ ਲਗਨ ਨਾਲ ਉਪਾਸ਼ਕ ਪੰਜਾਬੀ ਦੀ ਸੇਵਾ ਵਿਚ ਜੁਟਿਆ ਹੋਇਆ ਏ, ਉਸਦੀ ਹਰ ਸਿਆਣੇ ਪ੍ਰਸ਼ੰਸਕ ਨੂੰ ਦਾਦ ਦੇਣੀ ਪੈਂਦੀ ਹੈ।

੨੬, ਬਾਜ਼ਾਰ ਰੋਡ
ਨਵੀਂ ਦਿਲੀ ੪. ੭. ੫੭

ਕੁਲਦੀਪ ਸਿੰਘ
ਬੀ.ਏ.,ਐਲ.ਐਲ.ਬੀ,ਜੇ.ਡੀ.

# ਮੇਰੀ ਨਜ਼ਰ ਵਿਚ

ਬਿਸ਼ਨ ਸਿੰਘ ਉਪਾਸ਼ਕ ਬਹੁ-ਪੈਦ (Prolific) ਕਵੀ ਹੈ। ਜਿਉਂ ਜਿਉਂ ਉਸਦੀ ਕਾਵਿ ਕਲਾ ਵਿਚ ਵਿਕਾਸ ਹੋ ਰਿਹਾ ਹੈ, ਤਿਉਂ ਤਿਉਂ ਉਸਦੀ ਕਵਿਤਾ ਵਿਚ ਇਕ ਵਿਸ਼ੇਸ਼ ਵਿਅੰਗ ਤੇ ਚੋਟ ਭਰਦੀ ਜਾ ਰਹੀ ਹੈ। ਉਪਾਸ਼ਕ ਆਪਣੇ ਆਲੇ ਦੁਆਲੇ ਨੂੰ ਡੂੰਘੀ ਨੀਝ ਨਾਲ ਤਕਦਾ ਹੈ, ਇਸੇ ਕਰਕੇ ਉਹ ਵਰਤਮਾਨ ਸਮਾਜਕ ਸਥਿਤੀ ਤੇ ਕਰੜੀ ਅਲੋਚਨਾ ਕਰਦਾ ਹੈ। ਜਦੋਂ ਉਸ ਨੇ ਸੁਝਾ ਤੇ ਸੰਕੋਚ ਦੇ ਹਥਿਆਰ ਨੂੰ ਅਪਣਾ ਲਿਆ ਉਦੋਂ ਉਸਦੀ ਕਲਾ ਦੀ ਧਾਰ ਹੋਰ ਵੀ ਤਿੱਖੀ ਤੇ ਕਾਟਵੀ ਹੋ ਜਾਵੇਗੀ।

੫-੭-੫੭

ਹਰਚਰਨ ਸਿੰਘ (ਪ੍ਰੋਫੈਸਰ)
ਪੰਜਾਬ ਯੂਨੀਵਰਸਿਟੀ ਕੈਂਪ ਕਾਲਜ
ਨਵੀਂ ਦਿਲੀ

# ......ਤੇ ਮੇਰੀ ਨਜ਼ਰ ਵਿਚ

ਕਿਸ਼ਨ ਸਿੰਘ 'ਉਪਾਸ਼ਕ' ਜੇ ਅਜ ਕਵਿਤਾ ਨ ਲਿਖਦਾ ਹੁੰਦਾ, ਤਾਂ ਅਖਾੜੇ ਵਿਚ ਘੋਲ ਜ਼ਰੂਰ ਕਰਦਾ ਹੁੰਦਾ। ਜਾਂ ਫਿਰ ਦੁਆਬੇ ਦੇ ਕਿਸੇ ਚੋ ਕੰਢੇ ਮੰਗੂ ਚਾਰਦਾ ਹੁੰਦਾ। ਜਾਂ ਫਿਰ ਕਿਤੇ ਡਾਕੇ ਮਾਰਦਾ ਹੁੰਦਾ। ਅਜ ਤੋਂ ਪੰਦਰਾਂ ਵਰ੍ਹੇ ਪਹਿਲਾਂ ਜਦੋਂ ਲਾਹੌਰ ਵਿਚ ਉਸਦੀ ਮੇਰੇ ਨਾਲ ਜਾਣ ਪਛਾਣ ਹੋਈ ਸੀ ਤਾਂ ਵੀ ਉਹ ਇਵੇਂ ਜਾਪਿਆ ਸੀ ਤੇ ਅਸਲ ਵਿਚ ਉਦੋਂ ਉਹ ਘੋਲ ਹੀ ਕਰ ਰਿਹਾ ਸੀ। ਉਪਜੀਵਿਕਾ ਲਈ।

ਫੇਰ ਉਹ ਲਾਹੌਰ ਛਡ ਕੇ ਬੰਬਈ ਚਲਾ ਗਿਆ ਤੇ ਫਿਲਮੀ ਪਰੀਆਂ ਤੇ ਦੇਵਾਂ ਨਾਲ ਘੋਲ ਕਰਦਾ ਰਿਹਾ। ਫੇਰ ਮੈਂ ਸੁਣਿਆ 'ਉਪਾਸ਼ਕ' ਕਿਸੇ ਪਰੇਮਕਾ ਲਈ ਘੋਲ ਕਰ ਰਿਹਾ ਹੈ। ਤੇ ਇਹ ਸਾਰਾ ਸਮਾਂ ਉਹ ਕਵਿਤਾ ਨਾਲ ਵੀ ਘੋਲ ਕਰਦਾ ਰਿਹਾ ਸੀ।

ਅਜ ਉਸਦੀ ਕਵਿਤਾ, ਇਸੇ ਘੋਲ ਦਾ ਸਪਸ਼ਟ ਪ੍ਰਤਿਬਿੰਬ ਹੈ। ਇਸ ਵਿਚ ਘੋਲ ਹੈ, ਉਪਜੀਵਿਕਾ ਦਾ, ਪਿਆਰ ਦੀ ਅਪੂਰਣਤਾ ਦਾ, ਜੀਵਨ ਦੀ ਭਰਪੂਰਤਾ ਤੇ ਸਖਣੇ ਪਨ ਦਾ, ਗ਼ਰੀਬੀ ਤੇ ਅਮੀਰੀ ਦਾ। ਤੇ ਅਸੀਂ ਵੇਖਦੇ ਹਾਂ, ਸਾਡਾ ਇਹ "ਭਲਵਾਨ ਜੀ" ਕਰੜੀ ਮਿਹਨਤ ਤੇ ਕਠਿਨ ਤਪੱਸਿਆ ਲੈ ਕੇ ਇਸ ਪਿੜ ਵਿਚ ਨਿੱਤਰਿਆ ਹੈ। ਤੁਸੀਂ ਇਸਦੇ ਸਥੂਲ ਸਰੀਰ ਦੇ ਉਹਲੇ ਵਿਚ, ਇਕ ਪਿਆਰ-ਵਿੰਨ੍ਹੀ ਆਤਮਾ ਦੀ ਤੜਪ ਅਵਸ਼ ਵੇਖ ਸਕੋਗੇ।

੩–੭–੫੭ ਲੋਚਨ "ਬਖ਼ਸ਼ੀ"

ਆਲ ਇੰਡੀਆ ਰੇਡੀਓ ਨਵੀਂ ਦਿਲੀ।

ਖੁਸ਼ੀ ਵਿਚ ਜ਼ਿੰਦਗੀ ਮੁੜ ਗੁਨਗੁਨਾਈ
‘ਉਪਾਸ਼ਕ’ ਆ ਗਿਆ ਮਹਿਫਲ ’ਚ ਸ਼ਾਇਦ

# ਗੀਤ

## ਗੀਤ

ਮੈਂ ਗੀਤ ਗਾ ਰਿਹਾ ਹਾਂ

ਗ਼ਮ ਦੇ ਹਨੇਰਿਆਂ ਵਿਚ
ਦੀਵੇ ਜਗਾ ਰਿਹਾ ਹਾਂ
ਮੈਂ ਗੀਤ...... ।

ਬੀਤੇਗੀ ਉਮਰ ਕੀਕੂੰ
ਹੁਣ ਤਕ ਨਾ ਜਾਣਿਆਂ ਤੂੰ
ਮੰਝਧਾਰ ਵਿਚ ਏ ਕਸ਼ਤੀ
ਬਹੁੜੀਂ ਮੁਹਾਣਿਆਂ ਤੂੰ
ਆਸਾਂ ਦਾ ਮੌਤ ਨੂੰ ਮੈਂ
ਅੰਮ੍ਰਿਤ ਪਿਲਾ ਰਿਹਾ ਹਾਂ
ਮੈਂ ਗੀਤ...... ।

ਪ੍ਰੀਤਾਂ ਦੇ ਮਹਿਲ ਸਾਥੀ
ਅਜ ਹੋ ਗਏ ਵੀਰਾਨੇ
ਕਿਸ ਨੂੰ ਕੋਈ ਸੁਣਾਵੇ
ਦਰਦਾਂ ਭਰੇ ਫਸਾਨੇ

ਰਮਜ਼ਾਂ ਇਹ ਕੌਣ ਸਮਝੇ
ਤੈਨੂੰ ਬੁਲਾ ਰਿਹਾ ਹਾਂ
ਮੈਂ ਗੀਤ ...... ।

ਪਲਕਾਂ ਤੇ ਥਰਕਦੇ ਨੇ
ਸ਼ਾਮਾਂ ਅਤੇ ਸਵੇਰੇ
ਚਾਵਾਂ ਦੇ ਸੁਪਨਿਆਂ ਵਿਚ
ਧੁਖਦੇ ਨਸੀਬ ਮੇਰੇ

ਸਾਹਾਂ ਦਿਆਂ ਪਰਾਂ ਤੇ
ਉਡਦਾ ਮੈਂ ਆ ਰਿਹਾ ਹਾਂ
ਮੈਂ ਗੀਤ ...... ।

****

## ਗੀਤ

ਯਾਦ ਤੇਰੀ ਆ ਰਹੀ ਏ,
ਪ੍ਰੀਤ ਮੇਰੀ ਜ਼ਿੰਦਗੀ ਦੀ:—

ਪੀੜ ਬਣਦੀ ਜਾ ਰਹੀ ਏ
ਯਾਦ ਤੇਰੀ ਆ ਰਹੀ ਏ...

ਸਹਿਕਦੀ ਆਸ਼ਾ ਦੇ ਅੰਦਰ
ਤੜਫਦੇ ਤੇਰੇ ਦਿਲਾਸੇ
ਹੰਝੂਆਂ ਵਿਚ ਘੁਲ ਗਏ ਨੇ
ਤੇਰਿਆਂ ਨੈਣਾਂ ਦੇ ਹਾਸੇ

ਗ਼ਮ ਦੀ ਕਾਲੀ ਰਾਤ ਦੇ ਵਿਚ
ਕਿਰਨ ਇਕ ਮੁਸਕਾ ਰਹੀ ਏ
ਯਾਦ ਤੇਰੀ ਆ ਰਹੀ ਏ...।

ਬੇ-ਰਹਿਮ ਨਗਰੀ 'ਚ ਮਹਿਰਮ
ਕੌਣ ਦਿਲ ਦੇ ਜ਼ਖਮ ਵੇਖੇ
ਅਜ ਹਰ ਚਿਹਰੇ ਚੋਂ ਪੈਂਦੇ
ਸ਼ਕਲ ਤੇਰੀ ਦੇ ਭੁਲੇਖੇ
ਹਰ ਜਗ੍ਹਾ, ਹਰ ਮੋੜ ਤੇ ਪਈ

ਨਜ਼ਰ ਟਪਲੇ ਖਾ ਰਹੀ ਏ–
ਯਾਦ ਤੇਰੀ ਆ ਰਹੀ ਏ ...

ਚੰਦ ਵਲ ਸੂਰਜ ਗਿਆ
ਆਇਆ ਸਵੇਰਾ ਸ਼ਾਮ ਲੈ ਕੇ
ਉਡ ਰਹੇ ਸਾਹਾਂ ਦੇ ਪੰਛੀ,
ਇਕ ਤੇਰਾ ਪੈਗ਼ਾਮ ਲੈ ਕੇ,

ਵਾ ਪੁਰੇ ਦੀ ਜਿਗਰ ਤੇ
ਰਹਿ ਰਹਿ ਕੇ ਛਾਲੇ ਪਾ ਰਹੀ ਏ
ਯਾਦ ਤੇਰੀ ਆ ਰਹੀ ਏ

****

## ਗੀਤ

ਅੱਖੀਆਂ ਦੇ ਵਿਚ ਅੱਖੀਆਂ ਪਾ ਕੇ
ਪੜ੍ਹ ਲਓ ਮੇਰੀ ਰਾਮ-ਕਹਾਣੀ।

ਅੱਖੀਆਂ ਮੇਰੀਆਂ ਦੇ ਰਹੀਆਂ ਨੇ
ਬੀਤੇ ਦੀਆਂ ਗਵਾਹੀਆਂ।
ਕਿੱਦਾਂ ਕੋਹਿਆਂ ਜਾਨ ਮੇਰੀ ਨੂੰ,
ਪਾ ਪਾ ਲੋਕਾਂ ਫਾਹੀਆਂ।
ਰੀਤਾਂ ਦੀ ਹੇਰਾ-ਫੇਰੀ ਵਿਚ
ਅਲ੍ਹਚ ਗਈ ਏ ਮੇਰੀ ਤਾਣੀ
ਅੱਖੀਆਂ ਦੇ ਵਿਚ ... ... ...

ਦੁਨੀਆਂ ਅਗੇ ਤਰਲੇ ਪਾ ਪਾ
ਦੱਸੀਆਂ ਹਾਲ-ਪੁਕਾਰਾਂ ।
ਇਨ੍ਹਾਂ ਬਿ-ਦਰਦਾਂ ਤੋੜ ਸੁੱਟੀਆਂ
ਦਿਲ ਵੀਨਾਂ ਦੀਆਂ ਤਾਰਾਂ।
ਇਨ੍ਹਾਂ ਕਸਾਈਆਂ ਕਰ ਛਡਿਆ ਏ
ਖ਼ੂੰਨ ਮੇਰੇ ਦਾ ਪਾਣੀ ਪਾਣੀ
ਅੱਖੀਆਂ ਦੇ ਵਿਚ ... ... ...

ਜੀਭ ਮੇਰੀ ਨੂੰ ਟਾਂਕੇ ਲਗੇ,
ਬੁੱਲ੍ਹਾਂ ਉਤੇ ਤਾਲੇ ।
ਦਿਲ ਮੇਰੇ ਦੇ ਉਤੋਂ ਗ਼ਮ ਦੇ,
ਅਜੇ ਨਾ ਫਿੱਸੇ ਛਾਲੇ ।

ਵਾਚ ਵਾਚ ਕੇ ਦੁਨੀਆਂ ਹਾਰੀ
ਵਿਚਲੀ ਗੱਲ ਕਿਸੇ ਨਾ ਜਾਣੀ
ਅੱਖੀਆਂ ਦੇ ਵਿਚ ... ... ...

*****

# ਗੀਤ

ਮੇਰਿਆਂ ਨੈਨਾਂ ਵਿਚ ਮਾਹੀ ਵੇ
ਤੇਰੇ ਸੁਪਨੇ ਜਗਦੇ ਰਹਿੰਦੇ ਨੇ ।

ਕਦੇ ਕਦੇ ਘੋੜੀ ਉਤੇ, ਕੈਂਠਾ ਪਾ ਕੇ ਆਵੇਂ ਤੂੰ
ਦੇ ਕੇ ਤੇ ਰੁਪੱਈਆ ਕਦੀ, ਘੁੰਡ ਮੇਰਾ ਚਾਵੇਂ ਤੂੰ
ਤੇਰੇ ਮਿਸਰੀ ਵਰਗੇ ਬੋਲ ਚੰਨਾ,
ਮੇਰੇ ਦਿਲ ਨੂੰ ਠ਼ਗਦੇ ਰਹਿੰਦੇ ਨੇ
ਮੇਰਿਆਂ ਨੈਨਾਂ ਵਿਚ ਮਾਹੀ ਵੇ

ਮਾਰ ਕੇ ਮਰੋੜਾ ਕਦੇ, ਲੰਘ ਜਾਵੇਂ ਕੋਲ ਦੀ
ਜਿੰਦ ਇਹ ਨਿਮਾਣੀ, ਰਹਿ ਜਾਏ ਪੱਖੀ ਵਾਂਗੂ ਡੋਲਦੀ
ਕਦੇ ਹਾਸਿਆਂ ਦੀ ਛਣਕਾਰ ਪਵੇ
ਕਦੀ ਅੱਥਰੂ ਵਗਦੇ ਰਹਿੰਦੇ ਨੇ
ਮੇਰਿਆਂ ਨੈਨਾਂ ਵਿਚ ਮਾਹੀ ਵੇ

ਬੈਠਾ ਮੇਰੀ ਚੁੰਨੀ ਵਿਚ, ਜੜੇਂ ਤੂੰ ਸਿਤਾਰੇ ਕਦੀ
ਬਾਤਾਂ ਮੈਂ ਸੁਣਾਵਾਂ ਢੋਲਾ, ਭਰੇਂ ਤੂੰ ਹੁੰਗਾਰੇ ਕਦੀ
ਪਰਛਾਵੇਂ ਜਹੇ ਖ਼ਿਆਲਾਂ ਦੇ
ਕਿਹੇ ਪਿਆਰੇ ਲਗਦੇ ਰਹਿੰਦੇ ਨੇ
ਮੇਰਿਆਂ ਨੈਨਾਂ ਵਿਚ ਮਾਹੀ ਵੇ ।

## ਗੀਤ

ਦੋ-ਤਾਰਾ ਵਜਦਾ ਵੇ,
ਰਾਂਝਣਾਂ ਨੂਰ ਮਹੱਲ ਦੀ ਮੋਰੀ।

ਇਹਦੇ ਬੋਲ ਰਸੀਲੇ ਵੇ,
ਰਾਂਝਣਾਂ ਸੁਣ ਕੇ ਔਂਦੀ ਲੋਰੀ।
ਦੋ-ਤਾਰਾ ਵਜਦਾ ਵੇ।

ਦੂਰ ਕਿਤੇ ਵਜਿਆ ਦੋ-ਤਾਰਾ
ਨਚਿਆ ਸਾਰਾ ਤਖ਼ਤ-ਹਜ਼ਾਰਾ
ਫੇਰ ਝਨਾਂ ਦੀਆਂ ਲਹਿਰਾਂ ਨਚੀਆਂ
ਲਹਿਰ ਲਹਿਰ ਚੋਂ ਲਾਟਾਂ ਮਚੀਆਂ

ਮੇਰੀ ਭਰੀ ਜੁਆਨੀ ਵੇ
ਰਾਂਝਣਾਂ ਜਿਉਂ ਗੰਨੇ ਦੀ ਪੋਰੀ
ਦੋ-ਤਾਰਾ ਵਜਦਾ ਵੇ ... ... ...

ਕੁੜੀਆਂ ਦੀ ਇਸ ਸੁਰਤ ਭੁਲਾਈ
ਮੁੰਡਿਆਂ ਨੂੰ ਇਕ ਚੇਟਕ ਲਾਈ
ਥਾਂ ਥਾਂ ਨਵੇਂ ਤਰਾਨੇ ਛੇੜੇ
ਦੋ ਦਿਲ ਮਿਲੇ ਤੇ ਸੜ ਗਏ ਖੇੜੇ

ਮੈਂ ਆਪ ਨਾ ਲਾਈਆਂ ਵੇ
ਰਾਂਝਣਾਂ ਲਗੀਆਂ ਜ਼ੋਰੋ-ਜ਼ੋਰੀ
ਦੋ–ਤਾਰਾ ਵਜਦਾ ਵੇ ... ... ...

ਪਿਆਰ ਨੇ ਕੀਤਾ ਤਨ ਮਨ ਵਾਸਾ
ਚਿੜੀਆਂ ਮਰਨ ਗਵਾਰੀਂ ਹਾਸਾ
ਧਰਤ ਨੇ ਲਈਆਂ ਠੰਢੀਆਂ ਹਾਵਾਂ
ਅੰਬਰੋਂ ਆਈਆਂ ਸ਼ੋਖ਼ ਹਵਾਵਾਂ
ਬਾਹੋਂ ਫੜ ਲੈ ਆ ਕੇ ਵੇ
ਰਾਂਝਣਾਂ ਤਰਲੇ ਪਾਉਂਦੀ ਗੋਰੀ
ਦੋ-ਤਾਰਾ ਵਜਦਾ ਵੇ ... ... ...

*****

## ਗੀਤ

ਪਲ ਭਲ ਚੈਨ ਨ ਆਇ – ਦਿਲ ਨੂੰ
ਕੌਣ ਭਲਾ ਸਮਝਾਏ – ਦਿਲ ਨੂੰ ?
ਪਲ ਭਰ ਚੈਨ ... ... ... ...

ਉਡਦੇ ਪੰਛੀ ਫੜਦਾ ਰਹਿੰਦਾ,
ਸੁਪਨੇ ਢਾਉਂਦਾ ਘੜਦਾ ਰਹਿੰਦਾ,
ਜਾਂ ਹੰਝੂਆਂ ਵਿਚ ਸੜਦਾ ਰਹਿੰਦਾ,
ਅਜ ਕਿਹੜਾ ਪਰਚਾਏ–ਦਿਲ ਨੂੰ ?
ਪਲ ਭਰ ਚੈਨ ... ... ... ... ... ...

ਹਰ ਇਕ ਨੂੰ ਅਪਣਾਈ ਜਾਵੇ,
ਥਾਂ ਥਾਂ ਠੇਡੇ ਖਾਈ ਜਾਵੇ,
ਜ਼ਖ਼ਮਾਂ ਤੇ ਮੁਸਕਾਈ ਜਾਵੇ,
ਆਪਣਾ ਕੌਣ ਬਣਾਏ – ਦਿਲ ਨੂੰ ?
ਪਲ ਭਰ ਚੈਨ ... ... ... ...

ਮੈਂ ਵਰਜਾਂ ਇਹ ਕਰੇ ਨਾਦਾਨੀ,
ਕੌਣ ਕਰੇ ਇਹਦੀ ਨਿਗਰਾਨੀ ?
ਮੈਂ ਧਰਤੀ ਤੇ ਇਹ ਅਸਮਾਨੀ,

ਕਿਹੜਾ ਮੋੜ ਲਿਆਏ – ਦਿਲ ਨੂੰ ?
ਪਲ ਭਰ ਚੈਨ ... ... ... ... ... ... ... ...

*****

## ਗੀਤ

ਵੇ ਤੂੰ ਝੂਮ ਝੂਮ ਵੰਝਲੀ
ਵਜਾਈਂ ਰਾਂਝਣਾਂ ।
ਰਹਿਣ ਦੂਰ ਸਦਾ ਤੇਰੀਆਂ
ਬਲਾਈਂ ਰਾਂਝਣਾਂ ।

ਤੇਰੀ ਵੰਝਲੀ 'ਚ ਮਿੱਠੀਆਂ ਨੇ
ਗੱਲਾਂ ਚੰਨ ਵੇ
ਮੇਰੇ ਪੈਂਦੀਆਂ ਕਲੇਜੇ ਵਿਚ
ਸੱਲਾਂ ਚੰਨ ਵੇ
ਤੇਰੇ ਹਿਜਰ ਦੀ ਕੁਠਾਲੀ ਵਿਚ
ਢੱਲਾਂ ਚੰਨ ਵੇ

ਝੜੀ ਗੀਤਾਂ ਦੀ ਰਸੀਲੜੀ
ਤੂੰ ਲਾਈ ਰਾਂਝਣਾਂ
ਵੇ ਤੂੰ ਝੂਮ ਝੂਮ ... ...

ਏਸ ਵੰਝਲੀ ਨੇ ਧੁੰਮਾਂ ਪਾਈਆਂ
ਜਗ ਦੇ ਅੰਦਰ
ਤਾਨਾਂ ਰਚ ਗਈਆਂ ਮੇਰੀ ਰਗ
ਰਗ ਦੇ ਅੰਦਰ
ਹੈ ਸਰੂਰ ਗਾਈਆਂ ਮੱਝੀਆਂ
ਦੇ ਵਗ ਦੇ ਅੰਦਰ

ਮੇਰੀ ਜਿੰਦੜੀ ਨੂੰ ਆਪਣੀ
ਬਣਾਈਂ ਰਾਂਝਣਾਂ
ਵੇ ਤੂੰ ਝੂਮ ਝੂਮ ... ...

ਸਾਨੂੰ ਵੇਖ ਵੇਖ ਲੋਕੀਂ
ਵਟਦੇ ਨੇ ਘੂਰੀਆਂ
ਮੇਰੇ ਹੀਰਿਆ ਤੂੰ ਹੀਰ ਦੀਆਂ
ਖਾ ਲੈ ਚੂਰੀਆਂ
ਰਬ ਕਰੇ ਸ਼ਾਲਾ ਸਾਡੀਆਂ
ਮੁਰਾਦਾਂ ਪੂਰੀਆਂ

ਹੀਰ ਤੱਤੜੀ ਦੇ ਸਿਰ ਦਾ ਤੂੰ
ਸਾਈਂ ਰਾਂਝਣਾਂ
ਵੇ ਤੂੰ ਝੂਮ ਝੂਮ ......

*****

## ਗੀਤ

ਰੀਝਾਂ ਥੱਕ ਥੱਕ ਗਈਆਂ
ਅਖਾਂ ਪੱਕ ਪੱਕ ਗਈਆਂ
ਤੂੰ ਨਾ ਆਇਓਂ ਢੋਲਣਾਂ –

ਪੈਲੀਆਂ ਦੇ ਬੰਨੇਂ ਬੰਨੇਂ
ਘੁੱਗੀਆਂ ਦੇ ਜੋੜੇ ਚੰਨਾਂ
ਸੂਹਲ ਜਹੀ ਜੁਆਨੀ ਮੇਰੀ
ਪਾ ਗਿਆਂ ਵਿਛੋੜੇ ਚੰਨਾਂ
ਰੀਝਾਂ ਥੱਕ ਥੱਕ ਗਈਆਂ

ਪੈਲੀਆਂ ਦੇ ਬੰਨੇਂ ਬੰਨੇਂ
ਫੁੱਟੀਆਂ ਨੇ ਗੰਦਲਾਂ
ਤੇਰੀ ਜਦੋਂ ਯਾਦ ਆਵੇ
ਪੈਣ ਮੈਨੂੰ ਦੰਦਲਾਂ
ਰੀਝਾਂ ਥੱਕ ਥੱਕ ਗਈਆਂ

ਪੈਲੀਆਂ ਦੇ ਬੰਨੇਂ ਬੰਨੇਂ
ਜਾਣ ਵੇ ਸਹੇਲੀਆਂ
ਚੁੱਪ ਨੇ ਚੁਬਾਰੇ ਤੇਰੇ
ਸੁੰਨ ਨੇ ਹਵੇਲੀਆਂ
ਰੀਝਾਂ ਥੱਕ ਥੱਕ ਗਈਆਂ

ਪੈਲੀਆਂ ਦੇ ਬੰਨੇਂ ਬੰਨੇਂ
ਚੁਗਦੇ ਨੇ ਕਾਗ ਵੇ
ਆਖਦਾ ਏ ਪਾਂਧਾ
ਤੈਨੂੰ ਕਿਸੇ ਦਾ ਵਿਰਾਗ ਵੇ
ਰੀਝਾਂ ਥੱਕ ਥੱਕ ਗਈਆਂ

ਪੈਲੀਆਂ ਦੇ ਬੰਨੇਂ ਬੰਨੇਂ
ਅਲਸੀ ਦੀ ਚੀਰਨੀ
ਆਵੇਂਗਾ ਤਾਂ ਵੰਡਾਂਗੀ ਮੈਂ
ਸੁੱਖੀ ਹੋਈ ਸ਼ੀਰਨੀ
ਰੀਝਾਂ ਥੱਕ ਥੱਕ ਗਈਆਂ

ਪੈਲੀਆਂ ਦੇ ਬੰਨੇਂ ਬੰਨੇਂ
ਟਾਹਲੀਆਂ ਦੀ ਡਾਰ ਏ
ਤਾਂਘ ਮੈਨੂੰ ਤੇਰੀ, ਤੈਨੂੰ
ਨੌਕਰੀ ਦਾ ਪਿਆਰ ਵੇ
ਰੀਝਾਂ ਥੱਕ ਥੱਕ ਗਈਆਂ
ਅੱਖਾਂ ਪੱਕ ਪੱਕ ਗਈਆਂ
ਛੇਤੀ ਆ ਜਾ ਹਾਣੀਆਂ

*****

## ਗੀਤ

ਕਿਉਂ ਥਾਂ ਥਾਂ ਰੁਲਦਾ ਫਿਰਦਾ ਏਂ
ਤੂੰ ਸਾਕੀ ਹੈਂ ਦੀਵਾਨਾ ਨਹੀਂ
ਕਰ ਅਕਲ ਦਿਲਾ ਕੁਝ ਹੋਸ਼ 'ਚ ਆ
ਤੂੰ ਦੀਪਕ ਹੈਂ ਪ੍ਰਵਾਨਾ ਨਹੀਂ !

ਪਲਕਾਂ ਵਿਚ ਪ੍ਰੀਤ ਲੁਕਾ ਕੇ ਰਖ
ਬੁੱਲ੍ਹਾਂ ਵਿਚ ਗੀਤ ਦਬਾ ਕੇ ਰਖ
ਅਰਦਾਸਾਂ ਤੇਰੀਆਂ ਕੌਣ ਸੁਣੇ:—

ਮਹਿਫਲ ਹੈ ਇਹ ਬੁਤਖਾਨਾ ਨਹੀਂ
ਕਰ ਅਕਲ ਦਿਲਾ...

ਮਰ ਮਰ ਕੇ ਫਿਰ ਵੀ ਜੀਂਦਾ ਰਹੁ,
ਕਰ ਜ਼ਹਿਰ ਨੂੰ ਅੰਮ੍ਰਿਤ ਪੀਂਦਾ ਰਹੁ,
ਛਡ ਮਸਤੀ ਅਖੀਆਂ ਖੋਲ੍ਹ ਜ਼ਰਾ:—

ਇਹ ਦੁਨੀਆਂ ਹੈ ਮੈਖ਼ਾਨਾ ਨਹੀਂ
ਕਰ ਅਕਲ ਦਿਲਾ......

ਇਹ ਪੰਧ ਪੁਰਾਣੇ ਢਾਈ ਜਾਹ
ਹਰ ਦਿਲ ਵਿਚ ਸਾਂਝ ਜਗਾਈ ਜਾਹ
ਤੇਰੀ ਗਲ ਨੂੰ ਕੋਈ ਕੁਝ ਆਖੇ
ਅਸਲੀਅਤ ਹੈ ਅਫ਼ਸਾਨਾ ਨਹੀਂ
ਕਰ ਅਕਲ ਦਿਲਾ......

****

## ਗੀਤ

ਅੜੀਏ ਨੀ ਤੇਰੇ ਨੈਣ ਨਸ਼ੀਲੇ

ਚੁੰਨੀ ਵਿਚੋਂ ਕਿਰਨ ਇਸ਼ਾਰੇ
ਜਿਉਂ ਬਦਲੀ ਚੋਂ ਝਾਕਣ ਤਾਰੇ
ਅਕਲ ਬੰਦੇ ਦੀ ਦਮ ਨਾ ਮਾਰੇ:—

ਭੁਲ ਜਾਵਣ ਸਭ ਹੀਲੇ
ਅੜੀਏ ਨੀ ਤੇਰੇ ਨੈਨ ਨਸ਼ੀਲੇ

ਦਿਨੋ ਦਿਨੋ ਇਹ ਪੌਣ ਹਨੇਰੇ
ਆਪੇ ਸ਼ਾਹ ਤੇ ਆਪ ਲੁਟੇਰੇ
ਆਪੇ ਬਿੱਸੀਅਰ ਆਪ ਸਪੇਰੇ

ਕੌਣ ਇਨ੍ਹਾਂ ਨੂੰ ਕੀਲੇ
ਅੜੀਏ ਨੀ ਤੇਰੇ ਨੈਨ ਨਸ਼ੀਲੇ

ਦਿਲ ਦਾ ਪੰਛੀ ਫਿਰੇ ਦੀਵਾਨਾ
ਨੈਨਾਂ ਦਾ ਇਕ ਮਾਰ ਨਿਸ਼ਾਨਾ
ਸ੍ਵਾਸ ਸ੍ਵਾਸ ਚੋਂ ਸੁਣੇ ਜ਼ਮਾਨਾ
ਤੇਰੇ ਗੀਤ ਰਸੀਲੇ
ਅੜੀਏ ਨੀ ਤੇਰੇ ਨੈਨ ਨਸ਼ੀਲੇ

****

## ਗੀਤ

ਮੁਕ ਗਈ ਆਖ਼ਿਰ ਤੇਰੇ
ਖ਼ਤ ਦੀ ਉਡੀਕ।
ਤੜਪਦਾ ਸਜਨੀ ਤੇਰੇ
ਮਿਲਨੇ ਦਾ ਚਾ।

ਸ਼ੋਖ਼ ਰੀਝਾਂ ਤੇ
ਉਦਾਸੀ ਛਾ ਗਈ
ਸ਼ੌਕ ਮੇਰੇ ਦੀ
ਨਿਗਾਹ ਪਥਰਾ ਗਈ

ਹੰਝੂਆਂ ਵਿਚ ਵਹਿ ਗਏ
ਸੁਪਨੇ ਮੇਰੇ
ਪ੍ਰੀਤ ਤੇਰੀ ਬਣ ਗਈ
ਮੇਰੀ ਕਜ਼ਾ
ਤੜਪਦਾ ਸਜਨੀ ਤੇਰੇ
ਮਿਲਨੇ ਦਾ ਚਾ—

ਅਜ਼ਲ ਤੋਂ ਸੀ ਭਟਕਦਾ
ਮੇਰਾ ਨਸੀਬ
ਸੋਚਿਆ ਸੀ ਆ ਗਈ
ਮੰਜ਼ਿਲ ਕਰੀਬ

ਨਿਕਲਿਆ ਮੇਰੇ ਤਸੱਵਰ
ਦਾ ਫਰੇਬ
ਰਹਿ ਗਿਆ ਮੈਂ, ਬਲ ਅਤੇ
ਸੂੰਢੀਂ ਖਿਲਾ
ਤੜਪਦਾ ਸਜਨੀ ਤੇਰੇ
ਮਿਲਣੇ ਦਾ ਚਾ

ਨਾ ਉਮੀਦ ਆਸ ਦਾ
ਬਣ ਗਈ ਮਿਜ਼ਾਰ
ਮਰ ਨਹੀਂ ਸਕਦਾ
ਕਦੇ ਮੇਰਾ ਪਿਆਰ

ਸ਼ਹਿਰੇ-ਖਾਮੋਸ਼ਾਂ 'ਚ ਤੇਰਾ
ਰਾਜ ਹੈ
ਰੂਹ ਮੇਰੀ ਹੋ ਗਈ
ਤੇਰੀ ਰਜ਼ਾ
ਤੜਪਦਾ ਸਜਨੀ ਤੇਰੇ
ਮਿਲਣੇ ਦਾ ਚਾ

****

## ਗੀਤ

ਚਲ ਚਲ ਨੀ ਜੁਆਨੀ ਦੀਏ ਨ੍ਹੇਰੀਏ
ਚਲ ਚਲ ਮਸਤਾਨੀ ਚਾਲ
ਲੈ ਚੱਲ ਮੈਨੂੰ ਦੂਰ ਕਿਤੇ

ਵਾਵਾਂ ਉਚੀਆਂ ਵਿਚ ਨੀਂ ਉਡਾਵੀਂ ਤੂੰ
ਕਿਤੇ ਅਧ ਵਿਚ ਸੁਟ ਨਾ ਜਾਵੀਂ ਤੂੰ
ਏਹੋ ਅਰਜ਼ ਕਰੇਂਦੀ ਚੇਰੀ ਏ :–

ਚੱਲ ਚੱਲ ਨੀਂ ......

ਨਜ਼ਰਾਂ ਤੋਂ ਬਚਾ ਕੇ ਲੈ ਜਾਈਂ
ਦੁਨੀਆਂ ਤੋਂ ਛੁਪਾ ਕੇ ਲੈ ਜਾਈਂ
ਤੇਰੀ ਚਾਰ ਦਿਨਾਂ ਦੀ ਫੇਰੀ ਏ :–

ਚੱਲ ਚੱਲ ਨੀ ......

ਜਿਥੇ ਵਸਦਾ ਏ ਤੱਤੜੀ ਦਾ ਢੋਲ ਨੀ
ਮੈਨੂੰ ਲੈ ਚਲ ਉਹਦੇ ਕੋਲ ਨੀ
ਮੇਰੀ ਜ਼ਿੰਦੜੀ ਗ਼ਮਾਂ ਨੇ ਘੇਰੀ ਏ :-
ਚੱਲ ਚੱਲ ਨੀ ......

****

## ਗੀਤ

ਉਹ ਵੱਖ  ਤੜਫੇ ਉਹ ਵੱਖ ਤੜਫੇ
ਇਹ ਪਿਆਰ ਨਹੀਂ ਤਾਂ ਕੀ ਏ ਫਿਰ ?

ਇਕ ਸੁੰਦਰ ਚਿਹਰਾ ਬਾਰੀ ਚੋਂ
ਪਿਆ ਮੁੜ ਮੁੜ ਝਾਤੀ ਪਾਉਂਦਾ ਏ
ਤੇ ਬਹਿਕੇ ਕੋਈ ਹਵੇਲੀ ਵਿਚ
ਪਿਆ 'ਕੀਮਾ-ਮਲੁਕੀ' ਗਾਉਂਦਾ ਏ

ਇਹ ਦੂੰਹ ਰੂਹਾਂ ਦੇ ਮਿਲਨੇ ਦਾ
ਇਕਰਾਰ ਨਹੀਂ ਤਾਂ ਕੀ ਏ ਫਿਰ ?
ਓਹ ਵਖ ਤੜਫੇ ......

ਹਨ ਇਕ ਨੂੰ ਡਰਾਵੇ ਕਤਲਾਂ ਦੇ
ਦੂਜੇ ਦੀ ਸ਼ਾਮਤ ਆ ਰਹੀ ਏ
ਹਸਦੀ ਏ ਸ਼ਰਾਰਤ ਕੋਲ ਖੜੀ
ਤੇ ਅਕਲ ਕੀਰਨੇ ਪਾ ਰਹੀ ਏ

ਇਹ ਸਾਹਾਂ ਅੰਦਰ ਅਜ਼ਲਾਂ ਤੋਂ
ਦੀਵਾਰ ਨਹੀਂ ਤਾਂ ਕੀ ਏ ਫਿਰ ?
ਓਹ ਵਖ ਤੜਫੇ ......

ਔਹ ਜੰਞ ਦੇ ਵਾਜੇ ਵਜਦੇ ਨੇ
ਇਹ ਖੁਸ਼ੀ ਮਨਾਈ ਜਾਂਦੀ ਏ
ਤੇ ਓਹਲੇ ਬੈਠ ਉਧਾਲੇ ਦੀ
ਪਈ ਵਿਉਂਤ ਬਣਾਈ ਜਾਂਦੀ ਏ

ਇਹ ਅੰਗਿਆਰਾਂ ਤੇ ਟਹਿਕ ਰਹੀ
ਗੁਲਜ਼ਾਰ ਨਹੀਂ ਤਾਂ ਕੀ ਏ ਫਿਰ ?
ਓਹ ਵਖ ਤੜਫੇ ......

*****

## ਗੀਤ

ਤੇਰਾ ਮੇਰਾ ਪਿਆਰ ਵੇ ਮਾਹੀਆ
ਤੇਰਾ ਮੇਰਾ ਪਿਆਰ
ਆ ਜਾ ਪਿਆਰ ਦੀ ਮਸਤੀ ਅੰਦਰ
ਨਚ ਉਠੀਏ ਇਕ ਵਾਰ
ਵੇ ਮਾਹੀਆ
ਤੇਰਾ ਮੇਰਾ ਪਿਆਰ

ਪਿਆਰ ਅਸਾਡੇ
ਤਨ ਮਨ ਵਸਦਾ
ਖਿੜੀਆਂ ਰੂਹਾਂ
ਆਲਮ ਹਸਦਾ
ਹਰ ਜਿੰਦੜੀ ਨੂੰ ਇਸ ਪਿਆਰ ਦਾ
ਚੜ੍ਹਿਆ ਰਹੇ ਖ਼ੁਮਾਰ
ਵੇ ਮਾਹੀਆ
ਤੇਰਾ ਮੇਰਾ ਪਿਆਰ

ਪਿਆਰ ਹੈ ਬਾਹਿਰ
ਪਿਆਰ ਹੈ ਅੰਦਰ
ਪਿਆਰ ਹੈ ਮਸਤੀ
ਪਿਆਰ [illegible] ਮਛੰਦਰ

ਅਰਸ਼ ਫਰਸ਼ ਤੇ ਏਸ ਪਿਆਰ ਦੀ
ਵਜਦੀ ਰਹੇ ਸਿਤਾਰ
ਵੇ ਮਾਹੀਆ
ਤੇਰਾ ਮੇਰਾ ਪਿਆਰ

ਆ ਜਾ ਰਲ ਕੇ
ਪਿਆਰ ਨਿਭਾਈਏ
ਪਿਆਰ ਦੀ ਜਗ ਨੂੰ
ਸਾਰ ਸਿਖਾਈਏ

ਇਕ ਦੂਜੇ ਦੇ ਪਿਆਰ ਦੇ ਅੰਦਰ
ਰਹੀਏ ਠੰਡੜੇ ਠਾਰ
ਵੇ ਮਾਹੀਆ
ਤੇਰਾ ਮੇਰਾ ਪਿਆਰ

*****

# ਗੀਤ

ਆ ਲਗ ਜਾ ਗਲ ਦੇ ਨਾਲ ਸਜਨ
ਹੁਣ ਕੁਝ ਨਾ ਦੱਸ ਹੁਣ ਕੁਝ ਨਾ ਪੁੱਛ

ਪਹਿਲੋਂ ਜ਼ੁਲਫ਼ ਦਾ ਕਰ ਕੇ ਅਸੀਰ ਮੈਨੂੰ
ਫਿਰ ਨੈਨਾਂ ਦੇ ਮਾਰੇਂ ਤੀਰ ਮੈਨੂੰ
ਦਿਤੇ ਹਿਜਰ ਦੇ ਭਾਂਬੜ ਬਾਲ ਸਜਨ :–

ਹੁਣ ਕੁਝ ਨਾ ਦੱਸ ਹੁਣ ਕੁਝ ਨਾ ਪੁੱਛ
ਆ ਲਗ ਜਾ ਗਲ ਦੇ ਨਾਲ ਸਜਨ

ਹੁਣ ਛਡ ਦੇ. ਕੱਸਣੇ ਤੋੜੇ ਤੂੰ
ਇਹ ਵੇਖ ਮੇਰੇ ਹੱਥ ਜੋੜੇ ਤੂੰ
ਤੂੰ ਲੱਗੀਆਂ ਦੀ ਲਜ ਪਾਲ ਸਜਨ :–

ਹੁਣ ਕੁਝ ਨਾ ਦੱਸ ਹੁਣ ਕੁਝ ਨਾ ਪੁੱਛ
ਆ ਲਗ ਜਾ ਗਲ ਦੇ ਨਾਲ ਸਜਨ

ਆ ਮਸਤੀ ਦੇ ਵਿਚ ਖੋ ਜਾਈਏ
ਅਸੀਂ ਸਦਾ ਲਈ ਇਕ ਹੋ ਜਾਈਏ
ਲਈਏ ਪਿਆਰ ਦੀ ਮੰਜ਼ਿਲ ਭਾਲ ਸਜਨ:–

ਹੁਣ ਕੁਝ ਨਾ ਦੱਸ ਹੁਣ ਕੁਝ ਨਾ ਪੁੱਛ
ਆ ਲਗ ਜਾ ਗਲ ਦੇ ਨਾਲ ਸਜਨ

*****

## ਗੀਤ

ਮੇਰੇ ਦਿਲ ਦੀਆਂ ਗੱਲਾਂ ਨੂੰ
ਤੂੰ ਕੀ ਸਮਝੇਂ ਤੂੰ ਕੀ ਜਾਣੇਂ ?

ਤੇਰੀ ਦੁਨੀਆਂ ਵਸਦੀ ਰਸਦੀ ਰਹੇ
ਮੇਰੇ ਹਾਲ ਤੇ ਖਲਕਤ ਹਸਦੀ ਰਹੇ
ਰਹਿ ਰਹਿ ਉਠਦੇ ਝੱਲਾਂ ਨੂੰ :–

ਤੂੰ ਕੀ ਸਮਝੇਂ ਤੂੰ ਕੀ ਜਾਣੇਂ ?
ਮੇਰੇ ਦਿਲ ਦੀਆਂ...... ।

ਤੂੰ ਸ਼ਾਦ ਰਹੇਂ ਆਬਾਦ ਰਹੇਂ
ਇਸ ਦਿਲ ਵਿਚ ਬਣਕੇ ਯਾਦ ਰਹੇਂ
ਦਰਦ ਜਿਗਰ ਦੀਆਂ ਸੱਲਾਂ ਨੂੰ:–

ਤੂੰ ਕੀ ਸਮਝੇਂ ਤੂੰ ਕੀ ਜਾਣੇਂ ?
ਮੇਰੇ ਦਿਲ ਦੀਆਂ...... ।

ਦਿਲ ਨੂੰ ਸੁਟਿਆ ਰੋਲ ਏ ਦੁਨੀਆਂ
ਦਿਲ ਦੀ ਡਾਵਾਂ-ਡੋਲ ਏ ਦੁਨੀਆਂ
ਭਟਕ ਭਟਕ ਕੇ ਪ੍ਰੀਤਾਂ ਲਭਦੀ

ਜ਼ਿੰਦੜੀ ਹੋਈ ਖ਼ੁਆਰ
ਕੀ-ਕਰੀਏ ਕਿਸੇ ਨੂੰ ਪਿਆਰ ?

*****

## ਗੀਤ

ਲੋਕੋ ਮੇਰੀ ਜ਼ਿੰਦਗੀ 'ਚ
ਆ ਗਿਆ ਤੂਫਾਨ ਓ

ਤੂਫਾਨ ਮੇਰਾ ਸੀਨਾ ਤੇ
ਤੂਫਾਨ ਮੇਰੇ ਨੈਣ ਨੇ
ਤੂਫਾਨ ਮੇਰੇ ਹਾਸੇ ਤੇ
ਤੂਫਾਨ ਮੇਰੇ ਵੈਣ ਨੇ

ਅਜ ਹਰ ਚੀਜ਼ ਮੈਨੂੰ
ਲਗਦੀ ਜੁਆਨ ਓ:–
ਲੋਕੋ ਮੇਰੀ ਜ਼ਿੰਦਗੀ 'ਚ ......

ਨਿਖਾਰ ਮੇਰਾ ਵੇਖ ਲਓ
ਉਭਾਰ ਮੇਰਾ ਵੇਖ ਲਓ
ਉਰਾਰ ਮੇਰਾ ਵੇਖ ਲਓ
ਤੇ ਪਾਰ ਮੇਰਾ ਵੇਖ ਲਓ

ਇਕ ਇਕ ਲਹਿਰ ਵਿਚ
ਲੱਖਾਂ ਅਰਮਾਨ ਓ
ਲੋਕੋ-ਮੇਰੀ ਜ਼ਿੰਦਗੀ 'ਚ ......

ਉੱਠ ਰਹੀਆਂ ਛਲਾਂ ਹੋਇਆ
ਵਹਿਣ ਵੀ ਅਮੋੜ ਅਜ
ਰੋਹੜੀਆਂ ਉਮੰਗਾਂ ਕਈ
ਕੰਢੇ ਸੁਟੇ ਤੋੜ ਅਜ

ਖ਼ਾਮੋਸ਼ੀ ਮੇਰੀ ਮੌਤ ਹੈ
ਫੁਰਾਟਾ ਜਿੰਦ-ਜਾਨ ਓ
ਲੋਕੋ-ਮੇਰੀ ਜ਼ਿੰਦਗੀ 'ਚ ......

*****

## ਗੀਤ

ਮੈਨੂੰ ਗੁੱਤ ਦੀਆਂ ਛਮਕਾਂ ਨਾ ਮਾਰ
ਨੀਂ–ਮਰ ਜਾਏਂ ਜੀਣ ਜੋਗੀਏ

ਦਿਲ ਮੇਰੇ ਤੇ ਲਾਸਾਂ ਪਾਈਆਂ
ਰੋ ਰੋ ਕੇ ਮੈਂ ਦਿਆਂ ਦੁਹਾਈਆਂ
ਤੇਰੀ ਸ਼ੋਖ਼ ਜੁਆਨੀ ਅਗੇ :–

ਮੇਰੀ ਹਾਲ – ਪੁਕਾਰ
ਨੀ – ਮਰ ਜਾਏਂ ਜੀਣ ਜੋਗੀਏ

ਕਾਰੇ ਹੱਥੀਏ ਨਾ ਕਰ ਕਾਰੇ
ਅਗੇ ਈ ਤੜਫਨ ਕਈ ਵਿਚਾਰੇ
ਰੋਗ ਅਵੱਲੜਾ ਲਾ ਕੇ ਅੜੀਏ :–

ਨਾ ਪਈ ਕਹਿਰ ਗੁਜ਼ਾਰ
ਨੀ – ਮਰ ਜਾਏਂ ਜੀਣ ਜੋਗੀਏ

ਇਦਾਂ ਨਹੀਂ ਤੜਫੌਣਾ ਚੰਗਾ
ਸੱਜਣਾਂ ਨੂੰ ਗਲ ਲੌਣਾ ਚੰਗਾ
ਹਸ ਕੇ ਜੇ ਤੂੰ ਹਾਂ ਕਰ ਦੇਵੇਂ :–

ਬੇੜਾ ਹੋ ਜਾਏ ਪਾਰ –
ਨੀ – ਮਰ ਜਾਏਂ ਜੀਣ ਜੋਗੀਏ

*****

## ਗੀਤ

ਆ – ਤੈਨੂੰ ਇਕ ਗੱਲ ਸੁਣਾਵਾਂ

ਸਜਨੀ ਤੈਨੂੰ ਤੇਰਾ ਮੇਰਾ,
ਬਚਪਨ ਦਾ ਓਹ ਪਿਆਰ ਯਾਦ ਏ?
ਜਗ ਤੋਂ ਓਹਲੇ ਰਬ ਦੇ ਸਾਂਹਵੇਂ,
ਕੀਤਾ ਉਹ ਇਕਰਾਰ ਯਾਦ ਏ ?

ਯਾਦ ਨਹੀਂ ਤਾਂ ਯਾਦ ਕਰਾਵਾਂ
ਆ – ਤੈਨੂੰ ਇਕ ਗਲ ਸੁਣਾਵਾਂ

ਉਨ੍ਹਾਂ ਦਿਨਾਂ ਤੋਂ ਦਿਲ ਆਪਣੇ ਨੂੰ,
ਇਕ ਭੁਲੇਖਾ ਪਾ ਬੈਠਾ ਹਾਂ,
ਪਿਆਰ ਤੇਰੇ ਦਾ ਜ਼ਿੰਦੜੀ ਤਾਈਂ
ਰੋਗ ਜਿਹਾ ਇਕ ਲਾ ਬੈਠਾ ਹਾਂ,

ਤੈਨੂੰ ਦਿਲ 'ਚੋਂ ਕਿਵੇਂ ਭੁਲਾਵਾਂ
ਆ – ਤੈਨੂੰ ਇਕ ਗਲ ਸੁਣਾਵਾਂ

ਹਾਲਤ ਮੇਰੀ ਵੇਖ ਵੇਖ ਕੇ
ਲੋਕੀਂ ਮੈਨੂੰ ਕਹਿਣ ਸ਼ੁਦਾਈ
ਗਿੱਲੇ ਬਾਲਣ ਵਾਂਗ ਧੁਖਾਂ ਮੈਂ
ਅੱਗ ਬ੍ਰਿਹੋਂ ਦੀ ਐਸੀ ਲਾਈ
ਜਿਸ ਨੂੰ ਹੰਝੂਆਂ ਨਾਲ ਬੁਝਾਵਾਂ
ਆ – ਤੈਨੂੰ ਇਕ ਗੱਲ ਸੁਣਾਵਾਂ

*****

## ਗੀਤ

ਮੈਨੂੰ ਘੜੀ ਘੜੀ ਪਲ ਪਲ ਸ੍ਵਾਸ ਸ੍ਵਾਸ
ਪਈ ਯਾਦ ਆਇ ਤੇਰੀ

ਮੇਰਾ ਗੀਤ ਨਾ ਕੋਈ ਆਪਨਾ
ਹਰ ਖ਼ਿਆਲ ਹੈ ਤੇਰਾ ਸੁਪਨਾ
ਆਸਾਂ ਦੇ ਠੇਡੇ ਖਾ ਖਾ
ਇਕ ਨਾਉਂ ਤੇਰਾ ਮੈਂ ਜਪਨਾ

ਮੇਰੇ ਸਿਰ ਤੇ ਇਹ ਦਰਗਾਹੋਂ ਹੀ
ਝੁੱਲੀ ਇਹ ਇਸ਼ਕ ਹਨੇਰੀ
ਮੈਨੂੰ ਘੜੀ ਘੜੀ ਪਲ ਪਲ......

ਤੇਰੀ ਪ੍ਰੀਤ ਸ਼ਮ੍ਹਾ ਦੇ ਉਤੇ
ਬਲਦਾ ਏ ਜੀਵਨ ਮੇਰਾ
ਮੈਂ ਤੂੰ ਤੂੰ ਕਹਿੰਦਾ ਕਹਿੰਦਾ
ਕਿਤੇ ਰੂਪ ਨਾ ਹੋ ਜਾਂ ਤੇਰਾ

ਹਰ ਰਗ ਹਰ ਧੜਕਨ ਨਾੜ ਨਾੜ
ਵਿਚ ਤੇਰੀ ਹੇਰਾ ਫੇਰੀ
ਮੈਨੂੰ ਘੜੀ ਘੜੀ ਪਲ ਪਲ

ਇਸ ਜੂਏ ਅੰਦਰ ਮੈਂ ਤਾਂ
ਹੈ ਉਮਰ ਦੀ ਬਾਜ਼ੀ ਲਾਈ
ਇਕ ਤੇਰਾ 'ਉਪਾਸ਼ਕ' ਹੋ ਕੇ
ਦੁਨੀਆਂ ਦੀ ਹੋਸ਼ ਭੁਲਾਈ

ਬੇ-ਦਰਦੀ ਪ੍ਰੀਤਮ ਆ ਕੇ ਤੇ
ਕਦੇ ਸਾਰ ਲਵੀਂ ਮੇਰੀ
ਮੈਨੂੰ ਘੜੀ ਘੜੀ ਪਲ ਪਲ

*****

## ਗੀਤ

ਤੁਰਿਆ ਜਾ ਰਸਤੇ ਰਸਤੇ

ਇਨ੍ਹਾਂ ਰਾਹਾਂ ਵਿਚ ਬੜੇ ਭੁਲੇਖੇ
ਥਾਂ ਥਾਂ ਜੂਏ ਵਾਲੇ ਲੇਖੇ
ਕਰਨ ਨ ਲਗ ਪਈਂ ਸੌਦੇ ਕਿਧਰੇ

ਸਜਣਾਂ ਮਹਿੰਗੇ ਸਸਤੇ
ਤੁਰਿਆ ਜਾ ... ...

ਤੇਰੇ ਵਰਗੇ ਲੱਖਾਂ ਰਾਹੀ
ਜਾਂਦੇ ਵੇਖੇ ਵਾਹੋ ਦਾਹੀ
ਇਨ੍ਹਾਂ ਰਾਹਾਂ ਤੇ ਤੁਰਦੇ ਤੁਰਦੇ

ਮਰ ਮੁੱਕੇ ਕਈ ਦਸਤੇ
ਤੁਰਿਆ ਜਾ......

ਧੁਨ ਆਪਣੀ ਵਿਚ ਤੁਰਦਾ ਜਾਵੀਂ
ਮਨ ਨੂੰ ਮੋਹ ਦਾ ਰੋਗ ਨਾ ਲਾਵੀਂ
ਆਪਣੇ ਆਪ 'ਉਪਾਸ਼ਕ' ਤੇਰੇ.....

ਮੁੱਕ ਜਾਵਣਗੇ ਫਸਤੇ
ਤੁਰਿਆ ਜਾ......

*****

## ਗੀਤ

ਅਸੀਂ ਇਕ ਦੂਜੇ ਲਈ ਮਰਦੇ ਹਾਂ
ਮੈਂ ਇਕ ਪਾਸੇ ਉਹ ਇਕ ਪਾਸੇ

ਇਹ ਚਕਵੀ-ਚਕਵੇ ਵਾਲੀ ਹੀ
ਸਾਡੀ ਬਣ ਗਈ ਕਹਾਣੀ ਏ
ਹਨ ਪਿਆਰ ਵਿਛੋੜੇ ਅਜ਼ਲਾਂ ਦੇ
ਧੁਰ ਤੋਂ ਇਹ ਪੀੜ ਪੁਰਾਣੀ ਏ

ਜਨਮਾਂ ਤੋਂ ਹਉਕੇ ਭਰਦੇ ਹਾਂ
ਮੈਂ ਇਕ ਪਾਸੇ ਉਹ ਇਕ ਪਾਸੇ
ਅਸੀਂ ਇਕ ਦੂਜੇ ਲਈ

ਓਹ ਬੱਦਲੀ ਏ ਮੈਂ ਸਾਗਰ ਹਾਂ
ਮੈਂ ਧਰਤੀ ਹਾਂ ਅਸਮਾਨ ਹੈ ਉਹ
ਕਲਬੂਤ ਹਾਂ ਮੈਂ ਉਹ ਜਾਨ ਮੇਰੀ
ਜੇ ਭਗਤ ਹਾਂ ਮੈਂ ਭਗਵਾਨ ਹੈ ਉਹ

ਪਰ ਆਪਣੇ ਆਪ ਤੋਂ ਡਰਦੇ ਹਾਂ
ਮੈਂ ਇਕ ਪਾਸੇ ਉਹ ਇਕ ਪਾਸੇ
ਅਸੀਂ ਇਕ ਦੂਜੇ ਲਈ

ਇਸ ਦਿਲ ਦੇ ਖ਼ੂਨ ਦਾ ਸਦਕਾ ਹੀ
ਬਣਿਆਂ ਉਸ ਫੁਲ ਦਾ ਹਾਸਾ ਏ
ਦਿਲ ਜਿਸਦਾ ਦਿਲੋਂ 'ਉਪਾਸ਼ਕ' ਹੈ
ਹਰ ਦਿਲ ਵਿਚ ਉਸਦਾ ਵਾਸਾ ਏ

ਗੱਲਾਂ ਨਾਲ ਗੱਲਾਂ ਕਰਦੇ ਹਾਂ
ਮੈਂ ਇਕ ਪਾਸੇ ਉਹ ਇਕ ਪਾਸੇ
ਅਸੀਂ ਇਕ ਦੂਜੇ ਲਈ

*****

## ਗੀਤ

ਇਕ ਗੀਤ ਸੁਨਾਣਾ ਚਾਹੁੰਦਾ ਹਾਂ
ਮੈਂ ਗੀਤ ਸੁਣਾ ਕੇ ਦੁਨੀਆਂ ਤੇ
ਤੂਫਾਨ ਲਿਆਣਾ ਚਾਹੁੰਦਾ ਹਾਂ
ਇਕ ਗੀਤ ਸੁਨਾਣਾ ਚਾਹੁੰਦਾ ਹਾਂ

ਹਾਂ ਗੀਤ ਸੁਨਾਣਾ ਚਾਹੁੰਦਾ ਓਹ
ਜੋ ਜਨਤਾ ਦਾ ਰੁਖ ਮੋੜ ਦਏ
ਆ ਕੇ ਤੇ ਅਣਖ ਜੁਆਨੀ ਵਿਚ
ਹੈਂਕੜ ਦੀ ਧੌਣ ਮਰੋੜ ਦਏ

ਹੰਝੂਆਂ ਦੀ ਥਾਂ ਮੈਂ ਪਲਕਾਂ ਤੇ
ਸ਼ੋਅਲੇ ਲਟਕਾਣਾ ਚਾਹੁੰਦਾ ਹਾਂ
ਇਕ ਗੀਤ ਸੁਨਾਣਾ ਚਾਹੁੰਦਾ ਹਾਂ

ਪੀ ਪੀ ਕੇ ਰੱਤ ਗ਼ਰੀਬੀ ਦੀ
ਕਿਉਂ ਦੌਲਤ ਮੌਜਾਂ ਕਰਦੀ ਏ ?
ਤਕ ਤਕ ਕੇ ਐਸ਼-ਪ੍ਰਸਤੀ ਵਲ
ਕਿਉਂ ਮਿਹਨਤ ਹਉਕੇ ਭਰਦੀ ਏ ?

ਖਿੰਘਰਾਂ ਤੇ ਸੁਤੀ ਜ਼ਿੰਦਗੀ ਦੇ
ਜਜ਼ਬੇ ਭੜਕਾਣਾ ਚਾਹੁੰਦਾ ਹਾਂ
ਇਕ ਗੀਤ ਸੁਨਾਣਾ ਚਾਹੁੰਦਾ ਹਾਂ

ਕੋਈ ਹੁਸਨ ਦਾ ਸੌਦਾ ਕਰ ਨਾ ਸਕੇ
ਕੋਈ ਇਸ਼ਕ ਨੂੰ ਲਾਂਬੂ ਲਾਵੇ ਨਾ
ਕੋਈ ਕਿਸੇ ਨੂੰ ਬੰਨ੍ਹ ਕੇ ਹੱਸ ਨਾ ਸਕੇ
ਕੋਈ ਬਹਿ ਬਹਿ ਨੀਰ ਵਹਾਵੇ ਨਾ

ਅਜ ਦਿਲਾਂ ਦੇ ਉਤੇ ਕਵਿਤਾ ਦਾ
ਜਾਦੂ ਅਜਮਾਣਾ ਚਾਹੁੰਦਾ ਹਾਂ
ਇਕ ਗੀਤ ਸੁਨਾਣਾ ਚਾਹੁੰਦਾ ਹਾਂ

****

## ਗੀਤ

ਜੀਉਂਦੀ ਰਹੇ ਇਹ ਦਰਦ-ਕਹਾਣੀ
ਅਮਰ ਰਹਿਣ ਇਹ ਗੀਤ

ਜੀਹਨਾਂ ਵਿਚ ਹਰ ਅਬਲਾ ਨਾਰੀ
ਜੀਹਨਾਂ ਵਿਚ ਹਰ ਮਰਦ-ਸ਼ਿਕਾਰੀ
ਹੱਸਣ ਪਏ ਸੁਨਹਿਰੀ ਠਾਕੁਰ :-
ਹਉਕੇ ਭਰਦੀ ਪ੍ਰੀਤ
ਜੀਉਂਦੀ ਰਹੇ ਇਹ ......

ਅਜ਼ਲਾਂ ਤੋਂ ਲਖ ਨੈਨ ਪਿਆਸੇ
ਅਜ਼ਲਾਂ ਤੋਂ ਪਏ ਤਰਸਨ ਹਾਸੇ
ਅਕਲ ਕਹੇ ਕਿ ਕੋਈ ਨਾ ਆਪਣਾ—
ਨਜ਼ਰਾਂ ਭਾਲਣ ਮੀਤ
ਜੀਉਂਦੀ ਰਹੇ ਇਹ... ...

ਫਿਰਨ ਕਿਤੇ ਮਜ਼ਦੂਰ ਕਿਸਾਨ
ਫਿਰਨ ਕਿਤੇ ਸਹਿਮੇ ਧਨਵਾਨ
ਝੋਲੀ ਵਿਚੋਂ ਹਾਸੇ ਤੇ ਅੱਥਰੂ :–

ਹੁੰਦੀ ਰਹੇ ਅਤੀਤ –
ਜੀਉਂਦੀ ਰਹੇ ਇਹ... ...

****

## ਗੀਤ

ਧਰਤੀ ਤੇ ਆਕਾਸ਼ ਦਾ ਹਾਸਾ
ਸ਼ਾਇਰ ਦੀ ਕੁਟੀਆ 'ਚ ਰੋਏ

ਧੁੰਦਲੇ ਧੁੰਦਲੇ ਟਾਵੇਂ ਟਾਵੇਂ
ਘੁੰਮਦੇ ਨੇ ਖ਼ਿਆਲੀ ਪਰਛਾਵੇਂ
ਹੰਝੂਆਂ ਨੂੰ ਪਿਆ ਹਾਸੇ ਬਖ਼ਸ਼ੇ:—

ਆਪਣੇ ਜ਼ਖ਼ਮ ਲੁਕੋਏ
ਧਰਤੀ ਤੇ ਆਕਾਸ਼ ਦਾ ਹਾਸਾ

ਕਿਧਰੇ ਆਹਾਂ ਦੀ ਅਗ ਮਚਦੀ
ਕਿਧਰੇ ਨਾਚੀ ਕੁਦਰਤ ਨਚਦੀ
ਚੁਣ ਚੁਣ ਕੇ ਸ਼ਬਨਮ ਦੇ ਮੋਤੀ:—

ਜ਼ਿੰਦਗੀ ਹਾਰ ਪਰੋਏ
ਧਰਤੀ ਤੇ ਆਕਾਸ਼ ਦਾ ਹਾਸਾ

ਏਧਰ ਦਿਲ ਦੀਆਂ ਥਰਕਨ ਤਾਰਾਂ
ਓਧਰ ਗੂੰਜਣ ਹਾਲ-ਪੁਕਾਰਾਂ
ਔਣ ਤਸੱਵਰ ਨੂੰ ਅੰਗੜਾਈਆਂ:–

ਸੁਪਨੇ ਘਾਇਲ ਹੋਏ
ਧਰਤੀ ਤੇ ਆਕਾਸ਼ ਦਾ ਹਾਸਾ

****

## ਗੀਤ

ਦਿਨ ਢਲਿਆਂ ਪਈਆਂ ਤਰਕਾਲਾਂ

ਲਹਿੰਦੇ ਉਠੀਆਂ ਘੋਰ-ਘਟਾਵਾਂ
ਚੜ੍ਹਦੇ ਤਾਰਾ ਟਾਵਾਂ ਟਾਵਾਂ
ਉਮਡ ਰਹੇ ਅਖੀਆਂ ਚੋਂ ਜਜ਼ਬੇ

ਕੀਕਣ ਭਲਾ ਲੁਕਾ ਲਾਂ ?
ਦਿਨ ਢਲਿਆ ਪਈਆਂ ਤਰਕਾਲਾਂ

ਉਡ ਚਲੀਆਂ ਕੂੰਜਾਂ ਦੀਆਂ ਡਾਰਾਂ
ਦਿਲ-ਵੀਨਾ ਦੀਆਂ ਤੜਫਨ ਤਾਰਾਂ
ਹਿਕੜੀ ਚੋਂ ਮਨ ਉਡਦਾ ਜਾਵੇ.—

ਕੀਕਣ ਭਲਾ ਸੰਮ੍ਹਾਲਾਂ ?
ਦਿਨ ਢਲਿਆ ਪਈਆਂ ਤਰਕਾਲਾਂ

ਕਿਧਰੇ ਦੂਰ ਪਪੀਹਾ ਬੋਲੇ
ਰੂਹ ਦਾ ਪੰਛੀ ਪਰ ਪਿਆ ਤੋਲੇ
ਰੁਸ ਰੁਸ ਬਹਿੰਦੀ ਤਾਂਘ ਸਜਣ ਦੀ

ਕੀਕਣ ਭਲਾ ਮਨਾ ਲਾਂ ?
ਦਿਨ ਢਲਿਆ ਪਈਆਂ ਤਰਕਾਲਾਂ

*****

## ਗੀਤ

ਮਾਹੀਆ ਮਾਹੀਆ ਬੋਲੇ
ਜੋਬਨ ਗੋਰੀ ਦਾ

ਧਰਤੀ ਉੱਤੋਂ ਉਡਦਾ ਜਾਵੇ
ਅੰਬਰਾਂ ਨੂੰ ਪਿਆ ਭਰੇ ਕੁਲਾਵੇ
ਦਿਲ ਦਾ ਮਹਿਰਮ ਟੋਲੇ:–

ਜੋਬਨ ਗੋਰੀ ਦਾ
ਮਾਹੀਆ ਮਾਹੀਆ ਬੋਲੇ
ਜੋਬਨ ਗੋਰੀ ਦਾ

ਇਹ ਜੋਬਨ ਏਂ ਬੜਾ ਅਵੱਲਾ
ਪਲ ਵਿਚ ਦਾਨਾ ਪਲ ਵਿਚ ਝੱਲਾ
ਪੈਰ ਪੈਰ ਤੇ ਡੋਲੇ:–

ਜੋਬਨ ਗੋਰੀ ਦਾ
ਮਾਹੀਆ ਮਾਹੀਆ ਬੋਲੇ
ਜੋਬਨ ਗੋਰੀ ਦਾ

ਕਿਧਰੇ ਹਾਸੇ ਕਿਧਰੇ ਅੜੀਆਂ
ਕਿਧਰੇ ਵਾਅਦੇ ਕਿਧਰੇ ਤੜੀਆਂ
ਪੌਣ 'ਚ ਹਾਸੇ ਘੋਲੇ :–

ਜੋਬਨ ਗੋਰੀ ਦਾ
ਮਾਹੀਆ ਮਾਹੀਆ ਬੋਲੇ
ਜੋਬਨ ਗੋਰੀ ਦਾ

*****

## ਗੀਤ

ਨੀ ਤੂੰ ਸੁਣ ਜਾ ਮੇਰੀ ਗੱਲ ਨਾਜ਼ੋ

ਜ਼ਖ਼ਮ ਮੇਰਾ ਨਾਸੂਰ ਬਣ ਗਿਆ
ਸੀਨਾ ਮੇਰਾ ਤੂਰ ਬਣ ਗਿਆ
ਵੇਖ ਲੈ ਆ ਕੇ ਦਿਲ ਮੇਰੇ ਵਿਚ:-

ਕੇਡਾ ਡੂੰਘਾ ਸੱਲ ਨਾਜ਼ੋ
ਨੀ ਤੂੰ ਸੁਣ ਜਾ ਮੇਰੀ ਗਲ ਨਾਜ਼ੋ

ਮੈਨੂੰ ਕੋਈ ਕੰਮ ਨਾ ਦੂਜਾ
ਮੇਰੀ ਜ਼ਿੰਦਗੀ ਤੇਰੀ ਪੂਜਾ
ਪਿਆਰ ਨਾ ਮੇਰਾ ਜੀ ਪਰਛਾਵਾ -

ਇਹ ਅਜ਼ਲਾਂ ਦਾ ਝੱਲ ਨਾਜ਼ੋ
ਨੀ ਤੂੰ ਸੁਣ ਜਾ ਮੇਰੀ ਗੱਲ ਨਾਜ਼ੋ

ਲੈ ਖਾਂ ਮੇਰੇ ਸਾਹ ਵਿਚ ਸਾਹ
ਫੜੀਏ ਇਕ ਮੰਜ਼ਿਲ ਦਾ ਰਾਹ
ਹੋਈਏ ਇਕ ਜੋਤ ਦੋਇ ਮੂਰਤ :—
ਛਡ ਦੇ ਅਜ ਤੇ ਕੱਲ੍ਹ ਨਾਜ਼ੋ
ਨੀ ਤੂੰ ਸੁਣ ਜਾ ਮੇਰੀ ਗੱਲ ਨਾਜ਼ੋ

*****

## ਗੀਤ

ਵਾਚ ਲਵੋ ਕੋਈ ਦਿਲ ਦੀਆਂ ਚਿੱਠੀਆਂ

ਚਿੱਠੀਆਂ ਮੇਰੀਆਂ
ਜਾਚ ਨਾ ਹੋਈਆਂ
ਚਿੱਠੀਆਂ ਮੇਰੀਆਂ
ਵਾਚ ਨਾ ਹੋਈਆਂ

ਗਲੀਆਂ ਦੇ ਵਿਚ ਠੇਡੇ ਖਾਂਦੀ
ਦਰ ਦਰ ਤੇ ਮੈਂ ਵਿੱਠੀਆਂ
ਵਾਚ ਲਵੋ ਕੋਈ ਦਿਲ ਦੀਆਂ ਚਿੱਠੀਆਂ

ਚਿੱਠੀਆਂ ਮੇਰੀਆਂ
ਭੁਖੀਆਂ ਭੁੱਖੀਆਂ
ਚਿੱਠੀਆਂ ਮੇਰੀਆਂ
ਰੁੱਖੀਆਂ ਰੁੱਖੀਆਂ

ਚਿੱਠੀਆਂ ਦੇ ਹਨ ਮਜ਼ੇ ਨਿਰਾਲੇ
ਨਾ ਖੱਟੀਆਂ ਨਾ ਮਿੱਠੀਆਂ
ਵਾਚ ਲਵੋ ਕੋਈ ਦਿਲ ਦੀਆਂ ਚਿੱਠੀਆਂ

ਚਿੱਠੀਆਂ ਮੇਰੀਆਂ
ਹੈਨ ਸਵਾਦੀ
ਚਿੱਠੀਆਂ ਵਿਚ
ਮੇਰੀ ਬਰਬਾਦੀ

ਦੀਦੇ ਰਹੇ ਪੂੰਝਦੇ ਸਾਰੇ
ਜੀਹਨਾਂ ਜੀਹਨਾਂ ਨੇ ਡਿੱਠੀਆਂ
ਵਾਚ ਲਵੇ ਕੋਈ ਦਿਲ ਦੀਆਂ ਚਿੱਠੀਆਂ

*****

# ਗੀਤ

ਕਰ ਲੈ ਯਤਨ ਹਜ਼ਾਰ
ਪੰਛੀ ਉਡ ਜਾਣਾ

ਇਹ ਪੰਛੀ ਏ ਬੜਾ ਨਿਰਾਲਾ
ਤੈਨੂੰ ਲਗਦੈ ਭੋਲਾ ਭਾਲਾ
ਅੰਦਰੋਂ ਮਿੱਤਰ-ਮਾਰ

ਪੰਛੀ ਉਡ ਜਾਣਾ
ਕਰ ਲੈ ਯਤਨ ਹਜ਼ਾਰ
ਪੰਛੀ ... ...

ਇਹਦਾ ਮਨ ਹੈ ਅਸਲੋਂ ਰੁੱਖਾ
ਇਹ ਪੰਛੀ ਥਾਂ ਥਾਂ ਦਾ ਭੁੱਖਾ
ਨਾ ਕਰ ਬਹੁਤਾ ਪਿਆਰ

ਪੰਛੀ ਉਡ ਜਾਣਾ
ਕਰ ਲੈ ਯਤਨ ਹਜ਼ਾਰ
ਪੰਛੀ ... ...

ਛਡ ਦੇ ਬਹੁਤਾ ਪਿਆਰ ਵਧਾਣਾ
ਪਿੰਜਰਾ ਇਸ ਖ਼ਾਲੀ ਕਰ ਜਾਣਾ
ਰਖ ਲਈਂ ਜੰਦਰੇ ਮਾਰ

ਪੰਛੀ ਉਡ ਜਾਣਾ
ਕਰ ਲੈ ਯਤਨ ਹਜ਼ਾਰ
ਪੰਛੀ ... ...

*****

## ਗੀਤ

ਤੈਨੂੰ ਕਿਵੇਂ ਭੁਲਾਵਾਂ ਵੇ
ਜ਼ਾਲਮਾ–ਕੀ ਸਿਰ ਪਾ ਲਿਆ ਮੇਰੇ

ਬੜੀ ਮੈਂ ਮਨਾਵਾਂ ਪਈ
ਮੰਨਦਾ ਨਾ ਦਿਲ ਵੇ
ਤਾਰਿਆਂ ਦੀ ਲੋਏ ਮੈਨੂੰ
ਆਣ ਕੇ ਤੇ ਮਿਲ ਵੇ

ਮੇਰੀ ਸੂਹਲ ਜੁਆਨੀ ਵੇ
ਜ਼ਾਲਮਾਂ-ਮਣ ਮਣ ਅੱਥਰੂ ਕੇਰੇ
ਤੈਨੂੰ ਕਿਵੇਂ ਭੁਲਾਵਾਂ ਵੇ ......

ਭੁਲ ਕੇ ਵੀ ਕਦੇ ਤੇਰੀ
ਯਾਦ ਮੈਂ ਭੁਲਾਈ ਨਾ
ਐਸਾ ਗਿਓਂ ਤੱਤੜੀ ਨੂੰ
ਚਿਠੀ ਵੀ ਤੂੰ ਪਾਈ ਨਾ

ਤੂੰ ਕਦਰ ਨਾ ਜਾਣੀ ਵੇ
ਜ਼ਾਲਮਾਂ-ਸ਼ਗਨ ਮਨਾਵਾਂ ਤੇਰੇ
ਤੈਨੂੰ ਕਿਵੇਂ ਭੁਲਾਵਾਂ ਵੇ

ਪਿੰਡ ਵਣਜਾਰਾ ਆਇਆ
ਵੇਚੇ ਪਿਆ ਚੂੜੀਆਂ
ਬਾਝ ਤੇਰੇ ਸੋਹਣਿਆਂ
ਬਹਾਰਾਂ ਸਭੇ ਕੂੜੀਆਂ

ਕਿਤੇ ਭੁੱਲ ਕੇ ਬਹੁੜੀਂ ਵੇ
ਜ਼ਾਲਮਾਂ-ਬੋਲੇ ਕਾਗ ਬਨੇਰੇ
ਤੈਨੂੰ ਕਿਵੇਂ ਭੁਲਾਵਾਂ ਵੇ

*****

## ਗੀਤ

ਮੈਂ ਰਾਹੀ ਗੁਮਨਾਮਪੁਰੀ ਦਾ
ਗੀਤ ਮੇਰੇ ਗੁਮਨਾਮ ਕੁੜੇ
ਗੀਤਾਂ ਦੇ ਵਿਚ ਹਉਕੇ ਭਰਦੀ
ਪ੍ਰੀਤ ਮੇਰੀ ਨਾਕਾਮ ਕੁੜੇ
ਮੈਂ ਰਾਹੀ ਗੁਮਨਾਮਪੁਰੀ ਦਾ

ਜਗ ਤੋਂ ਆਪਣਾ ਆਪ ਲੁਕੋਇਆ
ਮੇਰਾ ਭੇਤ ਨਾ ਮੇਰਾ ਹੋਇਆ
ਮੇਰਿਆਂ ਹੀ ਗੀਤਾਂ ਨੇ ਮੈਨੂੰ
ਕਰ ਛਡਿਆ ਬਦਨਾਮ ਕੁੜੇ
ਮੈਂ ਰਾਹੀ ਗੁਮਨਾਮਪੁਰੀ ਦਾ

ਸੀਨੇ ਵਿਚ ਉਹ ਸ਼ਕਲ ਪਿਆਰੀ
ਜਿਸਨੂੰ ਜ਼ਿੰਦਗੀ ਲਭਦੀ ਹਾਰੀ
ਹਰ ਸਰਘੀ ਕੁਰਲਾਂਦੀ ਲੰਘ ਜਾਏ
ਰੋਂਦੀ ਤੁਰ ਜਾਏ ਸ਼ਾਮ ਕੁੜੇ
ਮੈਂ ਰਾਹੀ ਗੁਮਨਾਮਪੁਰੀ ਦਾ

ਖ਼ਾਬਾਂ ਦੇ ਲਖ ਮਹਿਲ ਬਣਾਏ
ਦਿਲ ਦੀ ਗਲ ਨਾ ਮੂੰਹ ਤੇ ਆਏ
ਸੁਣ ਸਕੇਂ ਤਾਂ ਗੀਤਾਂ ਵਿਚੋਂ

ਸੁਣ ਮੇਰਾ ਪੈਗ਼ਾਮ ਕੁੜੇ
ਮੈਂ ਰਾਹੀ ਗੁਮਨਾਮਪੁਰੀ ਦਾ

*****

## ਗੀਤ

ਹੱਸ ਭਾਵੇਂ ਨਾ ਹੱਸ
ਮੈਂ ਤੈਨੂੰ ਪਹਿਚਾਨ ਲਿਆ ਏ
ਦਸ ਭਾਵੇਂ ਨਾ ਦੱਸ
ਹੱਸ ਭਾਵੇਂ ਨਾ ਹੱਸ

ਓਦੋਂ ਮੇਰਾ ਖੰਗੂਰਾ ਸੁਣ ਕੇ
ਮੁੜ ਮੁੜ ਵੇਖਣ ਲਗ ਪਈ ਸੈਂ ਤੂੰ
ਜਦ ਮੈਂ ਤੇਰਾ ਪਿੱਛਾ ਕੀਤਾ
ਨ੍ਹੇਰੀ ਵਾਂਗੂੰ ਵਗ ਪਈ ਸੈਂ ਤੂੰ

ਅੱਖੀਆਂ ਅਗਿਓਂ ਓਹਲੇ ਹੋ ਕੇ
ਦਿਲ ਵਿਚ ਗਈਓਂ ਵੱਸ
ਹੱਸ ਭਾਵੇਂ ਨਾ ਹੱਸ

ਲੋਕਾਂ ਕੋਲੋਂ ਤੇਰੇ ਜ਼ੁਲਮ ਦੀ
ਬੜੀ ਸੁਣੀ ਮਸ਼ਹੂਰੀ ਅੜੀਏ
ਛਡ ਦੇ ਆਪਣੀ ਬਾਣ ਪੁਰਾਣੀ
ਵੇਖ ਮੇਰੀ ਮਜਬੂਰੀ ਅੜੀਏ

ਵੇਖੀਂ ਕਿਧਰੇ ਆਸ ਮੇਰੀ ਦੀ
ਹੋ ਨਾ ਜਾਵੇ ਬੱਸ
ਹੱਸ ਭਾਵੇਂ ਨਾ ਹੱਸ

ਸ਼ਕਲ ਪਿਆਰੀ ਤੋਰ ਮਟਕਵੀਂ
ਭੁੱਲਿਆ ਮੈਂ ਚਤਰਾਈ ਸਾਰੀ
ਏਵੇਂ ਮੁੜ ਮੁੜ ਠੋਰ ਨਾ ਮੈਨੂੰ
ਮੈਂ ਪ੍ਰੇਮੀ ਹਾਂ ਨਹੀਂ ਸ਼ਿਕਾਰੀ

ਜ਼ੁਲਫ ਤੇਰੀ ਵਿਚ ਫਸਿਆ ਪੰਛੀ
ਕਿੱਥੇ ਸਕਦੈ ਨੱਸ ?
ਹੱਸ ਭਾਵੇਂ ਨਾ ਹੱਸ

*****

## ਗ਼ਜ਼ਲ

ਨਜ਼ਰ ਦੇ ਵਾਰ ਹੀ ਪਿਆਰਾਂ ਭਰੀ, ਪਹਿਚਾਨ ਬਣ ਗਏ ਨੇ।
ਸੁਨੇਹੇ ਮੌਤ ਦੇ ਅਜ ਜੀਣ ਦਾ, ਸਾਮਾਨ ਬਣ ਗਏ ਨੇ।

ਕਿਸੇ ਵੀ ਇੱਕ ਥਾਂ ਤੇਰਾ, ਟਿਕਾਣਾ ਹੋ ਨਹੀਂ ਸਕਣਾ।
ਹੁਸਨ ਦੇ ਬੋਲ ਕਾਫਰ ਇਸ਼ਕ ਦਾ, ਈਮਾਨ ਬਣ ਗਏ ਨੇ।

ਅਕਲ ਨੇ ਨੀਝ ਲਾ ਕੇ, ਵੇਖਿਆ ਸੰਸਾਰ ਜਾਂ ਸਾਰਾ।
ਤਾਂ ਹਉਕੇ ਜ਼ਿੰਦਗੀ ਦੇ, ਅਮਨ ਦੀ ਮੁਸਕਾਨ ਬਣ ਗਏ ਨੇ।

ਓਹਦੇ ਹੰਝੂ ਮੇਰੇ ਹੰਝੂਆਂ ਦੇ, ਅੰਦਰ ਮਿਲ ਮਿਲਾ ਕੇ ਤੇ।
ਅਨਖ ਦਾ ਸੇਕ ਖਾ ਖਾ ਜ਼ੁਲਮ ਲਈ, ਤੂਫਾਨ ਬਣ ਗਏ ਨੇ।

ਪਰਖ ਭੁਲੀ ਮੇਰੇ ਮਨ ਨੂੰ, ਵਫਾ ਤੇ ਬੇ-ਵਫਾਈ ਦੀ।
ਮੇਰੇ ਗੀਤਾਂ ਦੇ ਇਹ ਸਾਂਝਾਂ ਭਰੇ. ਅਨੁਵਾਨ ਬਣ ਗਏ ਨੇ।

ਜਦੋਂ ਦਾ ਨਾਲ ਦੁਨੀਆਂ ਦੇ, ਮੈਂ ਗ਼ਮ ਆਪਣੇ ਵਟਾ ਬੈਠਾ।
ਕਿ ਇਸ ਦਿਲ ਦੇ ਦਿਲਾਂ ਵਾਲੇ,ਕਈ ਮਹਿਮਾਨ ਬਣ ਗਏ ਨੇ।

ਉਨ੍ਹਾਂ ਦਾ ਬਦਲਨਾ ਤਕ ਕੇ, 'ਉਪਾਸ਼ਕ' ਬਦਲਿਆ ਐਸਾ।
ਸਹਿਕਦੇ ਵਲਵਲੇ ਹੁਣ ਧੜਕਦੇ, ਅਰਮਾਨ ਬਣ ਗਏ ਨੇ।

## ਗ਼ਜ਼ਲ

ਤੇਰਾ ਹੁਸਨ ਮੁਕੰਮਲ ਹੋ ਨਾ ਸਕੇ,
ਮੇਰਾ ਇਸ਼ਕ ਸਦਾ ਨਾਕਾਮ ਰਹੇ।
ਮੈਂ ਪੀਣ ਨੂੰ ਤਰਲੇ ਕਰਦਾ ਰਹਾਂ,
ਤੇਰੇ ਹਥ 'ਚ ਛਲਕਦਾ ਜਾਮ ਰਹੇ।

ਮੈਨੂੰ ਪਾਗਲ ਕਹਿ ਕੇ ਕਢਿਆ ਗਿਆ,
ਮੈਂ ਖੁਸ਼ ਹਾਂ ਆਪਣੀ ਕਿਸਮਤ ਤੇ।
ਹਰ ਵਾਰ ਤੇਰੀ ਹਰ ਮਹਿਫਲ ਚੋਂ
ਮੈਨੂੰ ਲਗਦਾ ਇਹੀ ਇਲਜ਼ਾਮ ਰਹੇ।

ਨਾ ਛਡ ਹੀ ਸਕਾਂ, ਨਾ ਪੀ ਹੀ ਸਕਾਂ,
ਨਾ ਮਰ ਹੀ ਸਕਾਂ ਨਾ ਜੀ ਹੀ ਸਕਾਂ।
ਕਰਦਾ ਹੀ ਰਹੇਂ ਤੂੰ ਹਲਾਲ ਪਿਆ,
ਮੇਰੀ ਹੁੰਦੀ ਉਮਰ ਹਰਾਮ ਰਹੇ।

ਔਹ ਬਿਜਲੀ ਪਈ ਇਹ ਸੜਿਆ ਜਿਗਰ,
ਔਹ ਪਲਕ ਝੁਕੀ ਇਹ ਲਾਸ਼ ਡਿਗੀ।
ਅੱਖੀਆਂ 'ਚੋਂ ਮੋਤੀ ਵਰ੍ਹਦੇ ਰਹਿਣ,
ਕੋਈ ਕਰਦਾ ਪਿਆ ਨੀਲਾਮ ਰਹੇ।

ਪ੍ਰਵਾਨੇ ਸਾਰੇ ਸੜ ਗਏ ਨੇ,
ਘੁੰਮਦਾ ਹੈ ਤੇਰਾ ਇਕ ਦੀਵਾਨਾ।
ਪਈ ਚੁੰਮੇ ਦੁਨੀਆਂ ਤੇਗ਼ ਤੇਰੀ,
ਤੇ ਸ਼ੌਕ ਮੇਰਾ ਬਦਨਾਮ ਰਹੇ।

ਖ਼ੁਦ ਹੀ ਕੁਲ ਆਲਮ ਰਚ ਕੇ ਮੈਂ,
ਕੁਦਰਤ ਨੂੰ ਇਹ ਗਲ ਆਖੀ ਸੀ।
ਤੇਰੇ ਮੂੰਹ ਤੇ ਸਰਘੀ ਟਹਿਕੇ ਪਈ,
ਮੇਰੇ ਸਿਰ ਤੇ ਗ਼ਮਾਂ ਦੀ ਸ਼ਾਮ ਰਹੇ।

ਇਸ ਮੈਖ਼ਾਨੇ ਦੇ ਲੋਕ ਕਦੇ,
ਨਾ ਸਮਝੇ ਨੇ ਨਾ ਸਮਝਣਗੇ।
ਚਾਹੇ 'ਕਾਲੀਦਾਸ' ਰਹੇ ਗਾਉਂਦਾ,
ਭਾਵੇਂ ਰੋਂਦਾ 'ਉਮਰ ਖ਼ਿਆਮ' ਰਹੇ।

ਤੂੰ ਬੁਤ-ਘਾੜਾ ਤੇ ਮੈਂ ਸ਼ਾਇਰ,
ਇਹ ਤੇਰੀ ਮੇਰੀ ਸਭ ਹੈ ਰਚਨਾ।
ਤੇਰੀ ਨਜ਼ਰ ਦੇ ਵਿਚ ਇਲਹਾਮ ਹੈ ਜੇ,
ਮੇਰੀ ਕਲਮ ਦੇ ਵਿਚ ਪੈਗ਼ਾਮ ਰਹੇ।

ਮੈਂ ਰਿੰਦ ਕਲਾ ਦੀ ਮਦਰਾਂ ਦਾ,
ਮੈਨੂੰ ਤੇਰਾ 'ਉਪਾਸ਼ਕ' ਕਹਿੰਦੇ ਨੇ।
ਗੀਤਾਂ ਦੇ ਇਨ੍ਹਾਂ ਅੰਗਿਆਰਾਂ ਤੇ,
ਦਿਲ ਕਰਦਾ ਇਵੇਂ ਆਰਾਮ ਰਹੇ।

****

## ਗ਼ਜ਼ਲ

ਦਿਲ ਤੇਰੇ ਬਿਨਾਂ ਕਿਧਰੇ ਜੇ, ਲਾਵਾਂ ਤੇ ਗੁਨਹਿਗਾਰ !
ਨੈਨਾਂ 'ਚ ਕਿਸੇ ਨੂੰ ਜੇ, ਵਸਾਵਾਂ ਤੇ ਗੁਨਹਿਗਾਰ !

ਭੁੱਲ ਜਾਵਾਂ ਮੈਂ ਆਪਾ ਅਤੇ, ਭੁਲ ਜਾਏ ਜ਼ਮਾਨਾ
ਤੈਨੂੰ ਜੇ ਕਦੀ ਦਿਲ ਚੋਂ, ਭੁਲਾਵਾਂ ਤੇ ਗੁਨਹਿਗਾਰ

ਲੈ ਤੇਰਾ ਤਸੱਵਰ ਕਿਤੇ, ਰੱਬ ਦੇਵੇ ਜੇ ਜੰਨਤ
ਇਕ ਕਦਮ ਵੀ ਭੁੱਲ ਕੇ ਜੇ, ਉਠਾਵਾਂ ਤੇ ਗੁਨਹਿਗਾਰ

ਅਜ਼ਲਾਂ ਤੋਂ ਮਚਲਦੇ ਨੇ ਕਈ ਮਨ 'ਚ ਫਸਾਨੇ,
ਬਿਨ ਤੇਰੇ ਕਿਸੇ ਨੂੰ ਜੇ, ਸੁਣਾਵਾਂ ਤੇ ਗੁਨਹਿਗਾਰ

ਤਨ ਪਿੰਜਰੇ 'ਚ ਰਖਿਆ ਏ ਤੇਰਾ, ਦਰਦ ਲੁਕੋ ਕੇ,
ਹਰ ਪਲ ਇਹ ਵਧੇਗਾ ਜੇ, ਘਟਾਵਾਂ ਤੇ ਗੁਨਹਿਗਾਰ ।

ਬਣ ਜਾ ਤੂੰ ਬਿਗਾਨਾ ਹੈ ਤੇਰਾ, ਖ਼ਿਆਲ ਤਾਂ ਆਪਣਾ
ਆਪਣਾ ਮੈਂ ਕਿਸੇ ਨੂੰ ਜੇ, ਬਣਾਵਾਂ ਤੇ ਗੁਨਹਿਗਾਰ

ਹਰ ਹੰਝੂ ਤੇ ਹਾਸਾ ਹੈ ਮੇਰਾ, ਤੇਰੀ ਅਮਾਨਤ
ਇਕ ਜ਼ਖ਼ਮ ਵੀ ਤੇਰਾ ਜੇ, ਲੁਕਾਵਾਂ ਤੇ ਗੁਨਹਿਗਾਰ

ਹਾਂ ਮਸਤ ਤੇਰੀ ਯਾਦ 'ਚ, ਤੇਰੀ ਨਾ ਕੋਈ ਲੋੜ
ਤੂੰ ਕੋਲ ਵੀ ਆਵੇਂ ਜੇ, ਬੁਲਾਵਾਂ ਤੇ ਗੁਨਹਿਗਾਰ

ਇਕ ਤੇਰੀ ਰਜ਼ਾ ਬਾਝ ਮੇਰੀ, ਮੌਤ ਵੀ ਆਵੇ
ਪੁੱਛ ਕੇ ਜੇ ਤੇਰਾ ਨਾਉਂ ਨਾ, ਜਾਵਾਂ ਤੇ ਗੁਨਹਿਗਾਰ

****

## ਗ਼ਜ਼ਲ

ਕਿਸੇ ਹੋਰ ਦੀ ਤਾਂ ਕੋਈ ਗਲ ਹੀ ਨਹੀਂ
ਰਬ ਤੋਂ ਵੀ ਕਦੇ ਨਹੀਂ ਡਰ ਨਹੀਂ ਸਕਦੇ
ਜੋ ਕਰਦੇ ਨੇ ਰਾਸ ਤੁਫਾਨਾਂ ਨੂੰ
ਨਦੀਆਂ 'ਚ ਕਦੇ ਨਹੀਂ ਤਰ ਸਕਦੇ

ਹਾਂ ਅਜ਼ਲੋਂ ਮਸਤ-ਮਲੰਗ ਆਸ਼ਕ
ਸਾਨੂੰ ਰੋਕੋ ਨ ਪਏ ਟੋਕੋ ਨਾ
ਸਾਨੂੰ ਜਦ ਤਕ ਮਹਿਰਮ ਨਹੀਂ ਮਿਲਦੇ
ਆਰਾਮ ਕਦੇ ਨਹੀਂ ਕਰ ਸਕਦੇ

ਦਿਲ ਤਕੜਾ ਰਖ ਅਸੀਂ ਤੇਰੇ ਹਾਂ
ਖ਼ਾਬਾਂ 'ਚ ਤਸੱਲੀਆਂ ਦੇਣ ਪਏ
ਬੇ-ਰਹਿਮ ਨੇ ਜਿਹੜੇ ਪੁਸ਼ਤਾਂ ਤੋਂ
ਓਹ ਪੀੜ ਕਦੇ ਨਹੀਂ ਹਰ ਸਕਦੇ

ਨੌਹਾਂ ਦੇ ਨਿਸ਼ਤਰ ਕਾਇਮ ਰਹਿਣ
ਤੇ ਰਹੇ ਸਲਾਮਤ ਪਾਗਲ-ਪਨ
ਹੁਣ ਮੌਤ ਦੀ ਆਮਦ ਤੋਂ ਪਹਿਲਾਂ
ਇਹ ਜ਼ਖਮ ਕਦੇ ਨਹੀਂ ਭਰ ਸਕਦੇ

ਖੱਲ ਲਾਹ ਲਓ ਜਾਨੋਂ ਮਾਰ ਦਿਓ
ਤੁਸੀਂ ਕਰ ਲਓ ਜੋ ਕਰ ਸਕਦੇ ਓ
ਜੰਮਦੇ ਨੇ ਜਿਸਮ ਮਰਦੇ ਨੇ ਜਿਸਮ
ਪਰ ਪਿਆਰ ਕਦੇ ਨਹੀਂ ਮਰ ਸਕਦੇ

ਇਹ ਨੈਣ ਛੰਮਾ ਛੰਮ ਵਸਦੇ ਨੇ
ਬਣ ਗਈ ਏ ਉਮਰ ਸਾਵਨ ਦੀ ਝੜੀ
ਹੈ ਅੱਗ ਜਿਨ੍ਹਾਂ ਵਿਚ ਬ੍ਰਿਹੋਂ ਦੀ
ਓਹ ਜਿਗਰ ਕਦੇ ਨਹੀਂ ਠਰ ਸਕਦੇ

ਜੀਣੇ ਲਈ ਤਰਲੇ ਲੈਣ ਖੁਣੋਂ
ਕੁਝ ਕਰ ਕੇ ਮਰਨਾ ਹੈ ਚੰਗਾ
ਯਾਰਾਂ ਦੇ ਯਾਰ ਹਾਂ ਗ਼ੈਰਾਂ ਦੀ
ਹੁਣ ਧੌਂਸ ਕਦੇ ਨਹੀਂ ਜਰ ਸਕਦੇ

ਹਰ ਠੋਕਰ ਦੇ ਵਿਚ ਮੰਜ਼ਿਲ ਏ,
ਹਰ ਹਾਰ ਫਤਹਿ ਦੀ ਹੈ ਝਾਕੀ
ਹੰਝੂਆਂ ਵਿਚ ਦੀਦੇ ਖਰਦੇ ਹਨ
ਜਜ਼ਬਾਤ ਕਦੇ ਨਹੀਂ ਖਰ ਸਕਦੇ

ਕੋਈ ਜਾ ਕੇ ਕਹਿ ਦਿਓ ਕਾਦਰ ਨੂੰ
ਅਸਾਂ ਨਬਜ਼ ਸਮੇਂ ਦੀ ਫੜਨੀ ਏ
ਜ਼ਿੰਦਗੀ ਦੇ ਉਪਾਸ਼ਕ ਜੰਨਤ ਵਲ
ਇਕ ਪੈਰ ਕਦੇ ਨਹੀਂ ਧਰ ਸਕਦੇ

## ਗ਼ਜ਼ਲ

ਕੋਈ ਕਿਸੇ ਦੇ ਸੁਫਨੇ ਲੈਂਦਾ ਏ,
ਤੇ ਕਿਸੇ ਦੇ ਮਨ ਵਿਚ ਚਾਹ ਕੋਈ ਨਹੀਂ
ਸੱਜਣਾਂ ਦੇ ਦਰੋਂ ਠੁਕਰਾਇਆਂ ਲਈ
ਧਰਤੀ ਤੇ ਕਿਤੇ ਪਨਾਹ ਕੋਈ ਨਹੀਂ

ਇਹ ਜਗ ਹੈ ਕੋਈ ਸਾਗਰ ਨਹੀਂ
ਤੂਫਾਨ ਨਾ ਕਹਿ ਇਹ ਜ਼ਿੰਦਗੀ ਏ
ਨਾ ਆਖ ਸਮੇਂ ਨੂੰ ਸਾਹਿਲ ਤੂੰ
ਇਥੇ ਮਿਲਣਾ ਹੋਰ ਮਲਾਹ ਕੋਈ ਨਹੀਂ

ਜਦ ਵਿਪਤਾ ਸਿਰ ਤੇ ਔਂਦੀ ਏ,
ਤਾਂ ਆਪਣੇ ਈ ਗੱਲਾਂ ਘੜਦੇ ਨੇ
ਦੁਨੀਆਂ ਦੀ ਭਰੀ ਅਦਾਲਤ ਵਿਚ
ਮਾੜੇ ਦਾ ਕਿਤੇ ਗਵਾਹ ਕੋਈ ਨਹੀਂ

ਕੁਝ ਅਕਲ ਤੋਂ ਲੋਕੋ ਕੰਮ ਲਵੋ
ਨਾ ਰਹਿਮ ਸਹੀ ਇਨਸਾਫ ਕਰੋ
ਕਿਉਂ ਜਾਨ ਦੇ ਵੈਰੀ ਬਣ ਗਏ ਓ
ਉਂਞ ਆਖੋ ਪਿਆਰ ਗੁਨਾਹ ਕੋਈ ਨਹੀਂ

ਹੈ ਮਾਣੋ ਵਫ਼ਾ ਤੇ ਇਸ ਪਾਸੇ
ਤੇ ਓਧਰ ਫ਼ਖ਼ਰ ਹੈ ਦੌਲਤ ਦਾ
ਇਸ ਕਾਰੋਬਾਰ ਦੀ ਮਹਿਫਲ ਵਿਚ
ਦਿਲ-ਜਲਿਆਂ ਦੀ ਪ੍ਰਵਾਹ ਕੋਈ ਨਹੀਂ

ਨਾ ਹੁਸਨ ਦੇ ਪਿਛੇ ਭੁਲ ਹਸਤੀ
ਉਠ ਇਸ਼ਕਾ ਆਪਣੀ ਹੋਸ਼ 'ਚ ਆ
ਇਥੇ ਰਾਜ ਹੈ ਐੜਿਆ ਅਮਲਾਂ ਦਾ
ਹੰਝੂਆਂ ਦੀ ਕਿਧਰੇ ਵਾਹ ਕੋਈ ਨਹੀਂ

ਦੁਖ ਵੰਡ ਕੇ ਨਾਲ ਜ਼ਮਾਨੇ ਦੇ
ਜ਼ਖ਼ਮਾਂ ਨੂੰ ਆਰਾਮ ਆ ਜਾਂਦਾ ਹੈ
ਦਿਲ ਬਣੇ 'ਉਪਾਸ਼ਕ' ਸਭਨਾਂ ਦਾ,
ਜਦ ਨਜ਼ਰ ਨੂੰ ਲਭਦਾ ਰਾਹ ਕੋਈ ਨਹੀਂ

*****

## ਗ਼ਜ਼ਲ

ਇਨ੍ਹਾਂ ਅਖਾਂ ਅਗੇ ਆਪਣਾ ਨਜ਼ਾਰਾ ਰਹਿਣ ਦੇ ।
ਮੇਰੀ ਜ਼ਿੰਦਗੀ ਦਾ ਬਝਦਾ ਸਹਾਰਾ ਰਹਿਣ ਦੇ ।

ਜ਼ਰੇ ਜ਼ਰੇ ਵਿਚੋਂ ਤੇਰੀ ਮੈਂ ਨੁਹਾਰ ਵੇਖਨਾਂ,
ਮੇਰੇ ਸ਼ੌਕ ਨੂੰ ਜਹਾਨ ਤੇ ਅਵਾਰਾ ਰਹਿਣ ਦੇ ।

ਮੈਨੂੰ ਬਾਹਵਾਂ ਤੇ ਹੈ ਨਾਜ਼ ਮੇਰੇ ਸਾਥੀਆ ਨਾ ਡੋਲ,
ਲੱਭ ਲੱਭ ਕੇ ਗੁਆਚਦਾ ਕਿਨਾਰਾ ਰਹਿਣ ਦੇ ।

ਤੈਨੂੰ ਧਰਤ ਦੇ ਹੁਲਾਰੇ, ਮੈਨੂੰ ਅੰਬਰਾਂ ਦੀ ਛਾਂ,
ਲੇਖਾਂ ਮੇਰਿਆਂ ਦਾ ਡੁਬਦਾ ਸਿਤਾਰਾ ਰਹਿਣ ਦੇ ।

ਕਾਹਨੂੰ ਲਾਈ ਏ ਇਹ ਝੜੀ ਦੀਦੇ ਪੂੰਝ ਮਹਿਰਮਾਂ,
ਵੱਸ ਲਾਂਬੂਆਂ ਦੇ ਦਿਲ ਦਾ ਹਜ਼ਾਰਾ ਰਹਿਣ ਦੇ ।

ਆਪ ਰੋਣਾ ਅਤੇ ਹੋਰਨਾਂ 'ਚ ਹਾਸੇ ਵੰਡਣੇ,
ਹੁੰਦਾ ਇੰਜ ਹੀ ਗ਼ਰੀਬਾਂ ਦਾ ਗੁਜ਼ਾਰਾ ਰਹਿਣ ਦੇ ।

ਮਰੇ ਗੀਤ ਤੇਰੇ ਸਾਜ਼ ਵਿਚ ਰਬ ਵੱਸਦਾ,
ਗੱਲਾਂ ਹੋਰ ਅਜੇ ਸਾਰੀਆਂ ਧਾਰਾ ਰਹਿਣ ਦੇ ।

*****

## ਗ਼ਜ਼ਲ

ਕੋਈ ਮੁਸਕਾ ਗਿਆ ਮਹਿਫਲ 'ਚ ਸ਼ਾਇਦ।
ਕਿ ਮਨ ਲਹਿਰਾ ਗਿਆ ਮਹਿਫਲ 'ਚ ਸ਼ਾਇਦ।

ਇਹ ਦਿਲ ਦਾ ਭੌਰ ਜਾ ਬੁੱਲ੍ਹੀਆਂ ਤੇ ਬੈਠਾ,
ਭੁਲੇਖਾ ਖਾ ਗਿਆ ਮਹਿਫਲ 'ਚ ਸ਼ਾਇਦ।

ਮੇਰੇ ਗੀਤਾਂ ਨੂੰ ਦੇ ਕੇ ਜ਼ਿੰਦਗਾਨੀ,
ਹੈ ਕੋਈ ਗਾ ਗਿਆ ਮਹਿਫਲ 'ਚ ਸ਼ਾਇਦ।

ਸ਼ਮ੍ਹਾਂ ਹੱਸੀ ਪਤੰਗੇ ਗੁਨਗੁਨਾਏ,
ਕੋਈ ਸ਼ਰਮਾ ਗਿਆ ਮਹਿਫਲ 'ਚ ਸ਼ਾਇਦ।

ਮੈਂ ਦਿਤੀਆਂ ਸਨ ਕਿਸੇ ਨੂੰ ਮੁਸਕ੍ਰਾਹਟਾਂ,
ਤੇ ਕੋਈ ਛਾ ਗਿਆ ਮਹਿਫਲ 'ਚ ਸ਼ਾਇਦ।

ਪੈਮਾਨਾ ਚੂਰ ਤੇ ਡਿਗ ਪਈ ਸੁਰਾਹੀ,
ਇਸ਼ਕ ਥੱਰਾ ਗਿਆ ਮਹਿਫਲ 'ਚ ਸ਼ਾਇਦ।

ਕਿਸੇ ਸ਼ਾਇਰ ਤੋਂ ਲੈ ਕੇ ਜਜ਼ਬੇ ਉਧਾਰੇ,
ਕੋਈ ਅਗ ਲਾ ਗਿਆ ਮਹਿਫਲ 'ਚ ਸ਼ਾਇਦ।

ਚੁਰਾ ਕੇ ਮੇਰਿਆਂ ਨੈਣਾਂ ਚੋਂ ਹੰਝੂ,
ਕੋਈ ਛਿੜਕਾ ਗਿਆ ਮਹਿਫਲ 'ਚ ਸ਼ਾਇਦ ।

ਖ਼ੁਸ਼ੀ ਵਿਚ ਜ਼ਿੰਦਗੀ ਮੁੜ ਲਹਿ ਲਹਾਈ,
'ਉਪਾਸ਼ਕ' ਆ ਗਿਆ ਮਹਿਫਲ 'ਚ ਸ਼ਾਇਦ ।

*****

## ਗ਼ਜ਼ਲ

ਫੇਰ ਚਿਰ ਪਿਛੋਂ ਤੇਰਾ ਜ਼ਾਲਮ ਖ਼ਿਆਲ ਆ ਹੀ ਗਿਆ।
ਗ਼ਮ ਦੀ ਕਾਲੀ ਰਾਤ ਦੇ, ਮੂੰਹ ਤੇ ਗੁਲਾਲ ਆ ਹੀ ਗਿਆ।

ਭੁੱਲ ਹੀ ਚੁੱਕਾ ਸਾਂ ਮੈਂ ਤੈਨੂੰ ਕਿ ਨਜ਼ਰਾਂ ਸਾਮ੍ਹਣੇ;
ਬੂਟੀਆਂ ਵਾਲਾ ਤੇਰਾ, ਉਣਿਆ ਰੁਮਾਲ ਆ ਹੀ ਗਿਆ।

ਪਹੁੰਚ ਗਏ ਮੰਜ਼ਿਲ ਤੇ ਦੋ ਦਿਲ ਪਰਬਤਾਂ ਨੂੰ ਚੀਰ ਕੇ,
ਖਾਣ, ਪਹਿਨਣ, ਜੀਣ ਦਾ ਆਖ਼ਿਰ ਸਵਾਲ ਆ ਹੀ ਗਿਆ।

ਸੁਰਖ਼ ਚੁੰਨੀ ਵਿਚ ਸਰਘੀ ਹੂ-ਬਹੂ ਤੇਰਾ ਹੁਸਨ,
ਘੂਕ ਸੁੱਤੇ ਦਿਲ ਦੇ ਸਾਗਰ, ਵਿਚ ਉਬਾਲ ਆ ਹੀ ਗਿਆ।

ਅਜ ਮੈਂ ਸਾਂਝਾਂ ਦੀ ਨਗਰੀ, ਵਿਚ ਤੈਥੋਂ ਦੂਰ ਹਾਂ,
ਫੇਰ ਵੀ ਇਕ ਝਉਲਾ ਜਿਹਾ ਮੇਰੇ ਨਾਲ ਆ ਹੀ ਗਿਆ।

ਲੋੜ ਨਾ ਤੇਰੀ ਰਹੀ, ਕੁਦਰਤ 'ਉਪਾਸ਼ਕ' ਹੈ ਮੇਰੀ,
ਕਹਿਣ ਲੋਕੀਂ ਕਲਮ ਮੇਰੀ, ਵਿਚ ਕਮਾਲ ਆ ਹੀ ਗਿਆ।

*****

## ਗ਼ਜ਼ਲ

ਮੁੜ ਜਾਓ ਮਲਾਹੋ ਰਹਿਣ ਦਿਓ ਨਹੀਂ ਲੋੜ ਇਹਨਾਂ ਇਹਸਾਨਾਂ ਦੀ।
ਮੇਰੀ ਇਸ ਆਸ ਦੀ ਬੇੜੀ ਨੂੰ ਹੈ ਰਾਸ ਹਵਾ ਤੂਫਾਨਾਂ ਦੀ।

ਗੈਰਾਂ ਦੇ ਜ਼ਖ਼ਮ,ਸਜਨਾਂ ਦੀਤੜਪ,ਲਿਖਣੇਂ ਦਾ ਸ਼ੁਦਾ,ਜੀਣੇਂ ਦੀ ਫਿਕਰ,
ਇਸ ਰਾਖ ਦੀ ਢੇਰੀ ਉਹਲੇ ਵੀ, ਇਕ ਮਹਿਫਲ ਹੈ ਮਹਿਮਾਨਾਂ ਦੀ।

ਹੂਰਾਂ ਤੇ ਫਰਿਸ਼ਤੇ ਪੈਗ਼ੰਬਰ, ਅਵਤਾਰ ਨੇ ਥਾਂ ਥਾਂ ਧਰਤੀ ਤੇ,
ਜ਼ਿੰਦਗੀ ਦੀ ਏਸ ਨੁਮਾਇਸ਼ ਵਿਚ, ਹੈ ਲੋੜ ਅਜੇ ਇਨਸਾਨਾਂ ਦੀ।

ਜਦ ਪੂਛ ਝੜੀ ਤਾਂ ਪੜ੍ਹ ਲਿਖ ਕੇ ਇਹਨੇ ਹੋਰ ਤਰੱਕੀ ਵੀ ਕਰ ਲਈ,
ਬਾਂਦਰ ਤੋਂ ਬੰਦਾ ਬਣ ਤਾਂ ਗਿਐ, ਪਰ ਫਿਤਰਤ ਹੈ ਸ਼ੈਤਾਨਾਂ ਦੀ।

ਇਹ ਮਰਨ ਤੇ ਮਾਰਨ ਦੇ ਦਾਅਵੇ,ਜਾਂ ਵਹਿਮ ਨੇ ਨਰਕਾਂ ਸੁਰਗਾਂ ਦੇ,
ਅਈ ਘੁੰਮੇ ਅਕਲ ਪਤਾਲਾਂ ਵਿਚ, ਤੇ ਗੱਲ ਕਰੇ ਅਸਮਾਨਾਂ ਦੀ।

ਸਾਹਿਤ ਤੇ ਫਿਲਸਫਾ ਦੋ ਸਾਥੀ, ਅਜ ਕਿਥੋਂ ਕਿਥੇ ਪੁਜ ਗਏ ਨੇ,
ਪਰ ਹੱਲ ਬੁਝਾਰਤ ਹੋ ਨਾ ਸਕੀ, ਕੰਗਾਲਾਂ ਤੇ ਧਨਵਾਨਾਂ ਦੀ।

ਹੁਣ ਸਿਰਫ ਇਕੱਲਾ ਮੈਂ ਹੀ ਨਹੀਂ ਹਨ ਨਾਲ 'ਉਪਾਸ਼ਕ' ਹੋਰ ਕਈ,
ਹੁਣ ਚੜ੍ਹਿਆ ਸੂਰਜ ਪ੍ਰੀਤਾਂ ਦਾ, ਮੰਜ਼ਲ ਵੀ ਦਿਸੀ ਮੁਸਕਾਨਾਂ ਦੀ।

*****

## ਗ਼ਜ਼ਲ

ਰਹਿ ਰਹਿ ਕੇ ਆ ਰਹੀ ਏ, ਕਿਸੇ ਬੇ-ਵਫ਼ਾ ਦੀ ਯਾਦ।
ਨਗ਼ਮੇ ਸੁਣਾ ਰਹੀ ਏ, ਕਿਸੇ ਬੇ-ਵਫ਼ਾ ਦੀ ਯਾਦ।

ਪਲਕਾਂ ਤੇ ਬੈਠ ਕੇ ਕੋਈ, ਮੋਤੀ ਖਿਲਾਰਦਾ,
ਕਿੰਸਮਤ ਬਣਾ ਰਹੀ ਏ, ਕਿਸੇ ਬੇ-ਵਫ਼ਾ ਦੀ ਯਾਦ।

ਪਤ-ਝੜ ਬਹਾਰ, ਬਣ ਗਏ, ਹਉਕੇ ਤੇ ਕਹਿ-ਕਹੇ।
ਜਾਦੂ ਜਗਾ ਰਹੀ ਏ, ਕਿਸੇ ਬੇ-ਵਫ਼ਾ ਦੀ ਯਾਦ।

ਧਰਤੀ ਹੈ ਅਕਸ ਹੋ ਗਈ, ਉਸਦੀ ਨੁਹਾਰ ਦਾ।
ਅੰਬਰ ਤੇ ਛਾ ਰਹੀ ਏ, ਕਿਸੇ ਬੇ-ਵਫ਼ਾ ਦੀ ਯਾਦ।

ਮਹਿਫਲ ਬਣੀਂ ਏਂ ਉਮਰ, ਇਹ ਦੀਪਕ ਮਲ੍ਹਾਰ ਦੀ।
ਖੁਦ ਮੁਸਕ੍ਰਾ ਰਹੀ ਏ ਕਿਸੇ ਬੇ-ਵਫਾਈ ਦੀ ਯਾਦ।

ਪੀਤਾ ਸੀ ਜਾਮ ਮੌਤ ਦਾ, ਹੋਈਆਂ ਇਹ ਰਹਿਮਤਾਂ,
ਜੀਣਾ ਸਿਖਾ ਰਹੀ ਏ, ਕਿਸੇ ਬੇ-ਵਫਾ ਦੀ ਯਾਦ।

ਬਖ਼ਸ਼ੀ ਸੀ ਮੇਰੇ ਇਸ਼ਕ ਨੇ, ਦੁਨੀਆਂ ਤੋਂ ਬੇ-ਰੁਖ਼ੀ,
ਮੈਨੂੰ ਮਨਾ ਰਹੀ ਏ, ਕਿਸੇ ਬੇ-ਵਫ਼ਾ ਦੀ ਯਾਦ।

ਾਈਆਂ ਨੇ ਖ਼ੂਬ ਰਾਸ ਇਹ, ਖ਼ਾਨਾ ਬਦੋਸ਼ੀਆਂ,
ਰ ਥਾਂ ਬੁਲਾ ਰਹੀ ਏ, ਕਿਸੇ ਬੇ-ਵਫ਼ਾਈ ਦੀ ਯਾਦ।

ਇਕ ਝਲਕ ਜਹੀ ਨਾਲ, 'ਉਪਾਸ਼ਕ' ਬਣਾ ਲਿਆ,
ਅਗ ਤੇ ਨਚਾ ਰਹੀ ਏ, ਕਿਸੇ ਬੇਵਫ਼ਾ ਦੀ ਯਾਦ।

*****

## ਗ਼ਜ਼ਲ

ਦਿਲ ਨੂੰ ਅੱਖੀਆਂ ਦੇ ਵਿਚ ਡੁਬੋ ਬੈਠੇ,
ਆਪਣੀ ਦੁਨੀਆਂ 'ਚ ਆਪ ਖੋ ਬੈਠੇ।

ਨਸ਼ਰ ਉਸ ਨੂੰ ਨਜ਼ਰ ਨੇ ਕਰ ਛਡਿਆ,
ਜੀਹਨੂੰ ਨਜ਼ਰਾਂ ਤੋਂ ਸਾਂ ਲੁਕੋ ਬੈਠੇ,

ਓਦੋਂ ਇਕ ਸਮਝਿਆ ਜ਼ਮਾਨੇ ਨੇ,
ਕੋਲੋਂ ਕੋਲੀਂ ਅਸੀਂ ਜਾਂ ਦੋ ਬੈਠੇ।

ਨਾ ਉਹ ਜੀ ਹੀ ਸਕੇ ਨਾ ਮਰ ਹੀ ਸਕੇ,
ਤੇਰੀ ਮਹਿਫਲ 'ਚ ਆ ਕੇ ਜੋ ਬੈਠੇ।

ਯਾਦ ਤੇਰੀ ਨੂੰ ਜ਼ਿੰਦਗੀ ਦੇ ਕੇ,
ਹਥ ਜ਼ਿੰਦਗੀ ਤੋਂ ਖ਼ੁਦ ਹਾਂ ਧੋ ਬੈਠੇ।

ਜੀਉਂਦਿਆਂ ਦਾ ਗਿਆ ਸਿਆਪਾ ਹੋ,
ਅੰਗਾਂ-ਸਾਕਾਂ ਨੂੰ ਅਸੀਂ ਰੋ ਬੈਠੇ।

ਮਨ 'ਉਪਾਸ਼ਕ' ਉਪਾਸ਼ਨਾਂ 'ਚ ਮਗਨ।
ਕਿ ਸਦਾ ਲਈ ਹਾਂ ਤੇਰੇ ਹੋ ਬੈਠੇ।

*****

## ਗ਼ਜ਼ਲ

ਮੇਰੇ ਸਾਹਮਣੇ ਮੁਸਕ੍ਰਾਵੋ ਨਾ ਏਦਾਂ।
ਕਿਸੇ ਦਾ ਸਬਰ ਆਜ਼ਮਾਵੋ ਨਾ ਏਦਾਂ।

ਇਹ ਸੁਤੀ ਹੋਈ ਲਾਸ਼ ਨਾ ਜਾਗ ਉਠੇ,
ਇਹਨਾਂ ਜਜ਼ਬਿਆਂ ਨੂੰ ਜਗਾਵੋ ਨਾ ਏਂਦਾ।

ਫਰੇਬਾਂ ਦੀ ਨਗਰੀ ਚੋਂ ਮੈਂ ਜਾ ਰਿਹਾ ਹਾਂ,
ਕਿ ਮੁੜ ਮੁੜ ਕੇ ਮੈਨੂੰ ਮਨਾਵੋ ਨਾ ਏਦਾਂ।

ਰਕਾਬਤ 'ਚ ਕਿਧਰੇ ਮੈਖ਼ਾਨਾ ਨਾ ਸੜ ਜਾਏ,
ਜੀ! ਮਹਿਫ਼ਲ 'ਚ ਮੈਨੂੰ ਬੁਲਾਵੋ ਨਾ ਏਦਾਂ।

ਮਤਾਂ ਬਿੜਕ ਜਾਵੇ ਮੇਰੀ ਬੇ-ਨਿਆਜ਼ੀ
ਖ਼ਿਆਲਾਂ 'ਚ ਰਹਿ ਰਹਿ ਕੇ ਆਵੋ ਨਾ ਏਦਾਂ।

ਇਹ ਦਸੋ ਕਿ ਦੁਨੀਆਂ 'ਚ ਰਹੀਏ ਕਿਵੇਂ ਹੁਣ,
ਤੇ ਬੀਤੇ ਦੇ ਕਿੱਸੇ ਸੁਣਾਵੋ ਨਾ ਏਦਾਂ।

ਓਹੋ ਪਿਆਰ ਤਰਲੇ 'ਓਹੋ ਬੇ-ਨਿਆਜ਼ੀ,
'ਉਪਾਸ਼ਕ' ਨੂੰ ਐਵੇਂ ਸਤਾਵੋ ਨਾ ਏਦਾਂ।

****

## ਗ਼ਜ਼ਲ

ਜ਼ੁਲਮ ਉਨ੍ਹਾਂ ਦੇ ਉਨ੍ਹਾਂ ਦੇ ਦਰ ਤੇ,
ਜੇ ਮੈਂ ਸੁਣਾਏ ਤਾਂ ਕੀ ਬਣੇਗਾ ?
ਕਿ ਭਰ ਕੇ ਹਉਕਾ ਉਹ ਪਾ ਕੇ ਘੂਰੀ,
ਜੇ ਤਲਮਲਾਏ ਤਾਂ ਕੀ ਬਣੇਗਾ ?

ਮੈਂ ਚਾਂਹਵਦਾ ਹਾਂ ਇਹ ਉਮਰ ਮੇਰੀ,
ਉਨ੍ਹਾਂ ਦੇ ਖ਼ਾਬਾਂ ਦੀ ਨੀਂਦ ਬਣ ਜਾਏ ।
ਹਲੂੰਣ ਕੇ ਬਾਂਹ ਉਨ੍ਹਾਂ ਦੀ ਮੈਨੂੰ,
ਜੇ ਆ ਜਗਾਏ ਤਾਂ ਕੀ ਬਣੇਂਗਾ ?

ਤਸੱਵਰਾਂ ਦੇ ਹਜੂਮ ਅੰਦਰ,
ਨਾ ਕੋਈ ਸਾਥੀ, ਨਾ ਕੋਈ ਮਹਿਰਮ ।
ਇਹ ਕਦਮ ਮੇਰੇ ਮੈਂ ਸੋਚਦਾ ਹਾਂ,
ਜੇ ਡਗਮਗਾਏ ਤਾਂ ਕੀ ਬਣੇਂਗਾ ?

ਜੋ ਧੜਕਨਾਂ ਦੀ ਆਵਾਜ਼ ਬਣ ਕੇ,
ਮੇਰੇ ਖ਼ਿਆਲਾਂ ਤੇ ਛਾ ਗਏ ਹਨ ।
ਤੇ ਜ਼ਿੰਦਗੀ ਦੀ ਬਹਾਰ ਅੰਦਰ,
ਜ਼ੇ ਉਹ ਨਾ ਆਏ ਤਾਂ ਕੀ ਬਣੇਂਗਾ ?

ਅਜੀਬ ਚਿੱਠੀਆਂ, ਅਜੀਬ ਰਮਜ਼ਾਂ,
ਅਜੀਬ ਵਾਅਦੇ, ਅਜੀਬ ਨੇ ਖ਼ੁਦ।
ਜਗਾ ਕੇ ਪ੍ਰੀਤਾਂ, ਮਿਲਾ ਕੇ ਨਜ਼ਰਾਂ,
ਜੇ ਮੁਸਕ੍ਰਾਏ ਤਾਂ ਕੀ ਬਣੇਂਗਾ ?

ਕਿਸੇ ਨੂੰ ਮੇਰੀ ਪਛਾਣ ਕੋਈ ਨਾ,
ਮੈਂ ਏਸ ਦੁਨੀਆਂ 'ਚ ਅਜਨਬੀ ਹਾਂ।
ਫਰੇਬ ਮੈਨੂੰ ਉਨ੍ਹਾਂ ਦਾ ਦੇ ਕੇ,
ਜੇ ਕੋਈ ਬੁਲਾਏ ਤਾਂ ਕੀ ਬਣੇਂਗਾ ?

ਪਲਾਂ 'ਚ ਰੁਸਣਾ, ਪਲਾਂ 'ਚ ਮੰਨਣਾ,
ਪਲਾਂ 'ਚ ਗੁਮ-ਸੁਮ, ਪਲਾਂ 'ਚ ਚੰਚਲ।
ਜ਼ਰਾ ਓਹ ਸੋਚਣ, ਕਿ ਮੈਂ ਵੀ ਕਿਧਰੇ,
ਜੇ ਨਾ ਮਨਾਏ ਤਾਂ ਕੀ ਬਣੇਂਗਾ ?

ਜਹਾਨ ਕਹਿੰਦਾ ਏ ਕਿਰਤ ਮੇਰੀ,
ਸ਼ਿੰਗਾਰਦਾ ਹਾਂ ਮੈਂ ਆਪਣੀ ਅਰਥੀ।
ਹੋ ਲਾਸ਼ ਲਾਗੇ ਓਹ ਗੀਤ ਮੇਰੇ,
ਜੇ ਗੁਨਗੁਨਾਏ ਤਾਂ ਕੀ ਬਣੇਗਾ ?

ਜਫਾ ਨੂੰ ਸਹਿ ਸਹਿ ਵਫਾ ਨਿਭੌਣੀਂ,
ਵਫਾ ਦਾ ਬੰਦਾਂ, ਵਫਾ ਹੈ ਫਿਤਰਤ।
ਉਹ ਤਾਂ 'ਉਪਾਸ਼ਕ' ਨੂੰ ਗ਼ੈਰ ਸਮਝਣ,
ਜੇ ਮੈਂ ਭੁਲਾਏ ਤਾਂ ਕੀ ਬਣੇਂਗਾ ?

****

## ਗ਼ਜ਼ਲ

ਕਰਜ਼ ਪਿਆਰਾਂ ਦੇ ਆਹਾਂ ਤੋਂ, ਚੁਕਾਏ ਜਾ ਨਹੀਂ ਸਕਦੇ
ਕਿ ਇਹ ਦੀਵੇ ਤੂਫਾਨਾਂ ਤੋਂ, ਬੁਝਾਏ ਜਾ ਨਹੀਂ ਸਕਦੇ

ਤਸੱਵਰ ਮੁਸਕਰਾ ਉਠਿਆ, ਮਿਹਰਬਾਨਾਂ ਦੀ ਮਹਿਫਲ 'ਚ,
ਕੁਝ ਉਹ ਵੈਰੀ ਵੀ ਨੇ ਜੋ ਕਿ, ਉਠਾਏ ਜਾ ਨਹੀਂ ਸਕਦੇ।

ਜ਼ਮਾਨਾ ਮਾਰਦਾ ਠੋਡੇ, ਤਜਰਬੇ ਸ਼ਿਅਰ ਬਣਦੇ ਨੇ,
ਇਹ ਲਾਂਬੂ ਹੇਠ ਕੱਖਾਂ ਦੇ, ਦਬਾਏ ਜਾ ਨਹੀਂ ਸਕਦੇ।

ਤੁਹਾਥੋਂ ਛੁਟ ਕਈ ਵੀਰਾਨ ਥਾਂ, ਹਮ-ਰਾਜ਼ ਨੇ ਮੇਰੇ,
ਕੁਝ ਉਹ ਕਿੱਸੇ ਨੇ ਜੋ ਹਰ ਥਾਂ, ਸੁਣਾਏ ਜਾ ਨਹੀਂ ਸਕਦੇ।

ਇਨ੍ਹਾਂ ਬੇ-ਪਰਦੀਆਂ ਤੇ ਖ਼ੂਬ, ਹੱਸੋ ਚਮਨ ਦੇ ਫੁੱਲੋ,
ਇਹ ਹਨ ਉਹ ਜ਼ਖਮ ਜੋ ਸਭ ਨੂੰ ਵਿਖਾਏ ਜਾ ਨਹੀਂ ਸਕਦੇ।

ਉਮਰ ਦੀ ਰਾਹ ਤੇ ਸਾਥੀ ਕਈ, ਮਿਲਦੇ ਵਿਛੜ ਜਾਂਦੇ,
ਕੁਝ ਉਹ ਚਿਹਰੇ ਨੇ ਕਿ ਜਿਹੜੇ, ਭੁਲਾਏ ਜਾ ਨਹੀਂ ਸਕਦੇ।

ਦੀਵਾਨਾ ਲੜ ਖੜੋਂਦਾ ਏ, ਤੇ ਕੁਦਰਤ ਝੂਮ ਉਠਦੀ ਏ,
ਇਹ ਗੂੰਗੇ ਗੀਤ ਨੇ ਥਾਂ ਥਾਂ ਜੋ, ਗਾਏ ਜਾ ਨਹੀਂ ਸਕਦੇ।

ਸਮੇਂ ਦੀ ਗਰਦ ਹੈ ਕਈਆਂ, ਹੀ ਸ਼ਕਲਾਂ ਨੂੰ ਲੁਕੋ ਦੇਂਦੀ,
ਕੁਝ ਐਸੇ ਨਕਸ਼ ਨੇ ਜੋ ਕਿ, ਮਿਟਾਏ ਜਾ ਨਹੀਂ ਸਕਦੇ।

'ਉਪਾਸ਼ਕ' ਗ਼ੈਰ ਬਣ ਬਹਿੰਦੇ, ਤੇ ਕਾਤਿਲ ਜ਼ਿੰਦਗੀ ਬਖ਼ਸ਼ਨ।
ਤੇ ਕੁਝ ਆਪਣੇ ਨੇ ਕਿ ਜਿਹੜੇ, ਮਨਾਏ ਜਾ ਨਹੀਂ ਸਕਦੇ,

———

## ਗ਼ਜ਼ਲ

ਉਹ ਨੈਨ ਛਲੀਏ ਉਹ ਨਕਸ਼ ਪਿਆਰੇ,
ਮੇਰੇ ਖ਼ਿਆਲਾਂ ਤੇ ਛਾ ਗਏ ਨੇ।
ਵਿਖਾ ਕੇ ਜਲਵੇ ਹਸਾ ਕੇ ਜਜ਼ਬੇ
ਉਮਰ ਨੂੰ ਰੋਣਾ ਸਿਖਾ ਗਏ ਨੇ।

ਉਨ੍ਹਾਂ ਨੇ ਤਕਿਆ ਮੈਂ ਝੂਮ ਉਠਿਆ
ਉਨ੍ਹਾਂ ਬੁਲਾਇਆ ਤਾਂ ਉਡ ਪਿਆ ਮੈਂ।
ਉਠਾ ਕੇ ਧਰਤੀ ਤੋਂ ਤਨ ਦਾ ਪਿੰਜਰਾ
ਹਵਾ ਤੇ ਮੈਨੂੰ ਬਿਠਾ ਗਏ ਨੇ।

ਇਹ ਮਨ ਜੇ ਹਸਿਆ ਬਹਾਰ ਆਈ
ਇਹ ਮਨ ਜੇ ਰੋਇਆ ਤਾਂ ਸੌਣ ਆਇਆ।
ਗ਼ਮਾਂ ਨੂੰ ਸਨ ਉਹ ਮੁਕਾਣ ਆਏ
ਜਿਗਰ ਤੇ ਭਾਂਬੜ ਮਚਾ ਗਏ ਨੇ।

ਜੋ ਜਾਨ ਹੈਸੀ ਉਹ ਮੌਤ ਬਖ਼ਸ਼ੀ
ਜੋ ਗੀਤ ਹੈਸਨ ਉਹ ਵੈਣ ਬਖਸ਼ੇ।
ਨਾ ਸਾਜ਼ ਰੂਹ ਦਾ ਖ਼ਾਮੋਸ਼ ਹੋਇਆ
ਓਹ ਜਦ ਤੋਂ ਤਾਰਾਂ ਹਿਲਾ ਗਏ ਨੇ।

ਹਾਂ ਉਠ ਕੇ ਡਿਗਿਆ ਤੇ ਡਿਗਕੇ ਉਠਿਆ
ਅਗਾਂਹ ਨੂੰ ਤੁਰਿਆ ਤੇ ਪਿਛਾਂਹ ਨੂੰ ਮੁੜਿਆ।
ਨਾ ਮਸਤ ਹਾਂ ਮੈਂ ਨਾ ਹੋਸ਼ ਵਿਚ ਹਾਂ
ਉਹ ਐਸੀ ਮਦਿਰਾ ਪਿਲਾ ਗਏ ਨੇ।

ਉਹ ਮੇਰੀਆਂ ਗੱਲਾਂ 'ਚ ਕਰਨ ਗੱਲਾਂ
ਉਹ ਮੇਰੀਆਂ ਪਲਕਾਂ ਤੇ ਗੁਨਗੁਨਾਵਨ।
ਕਿ ਆਪਣੇ ਸਾਹਾਂ ਦੀ ਬਿੜਕ ਸੁਣ ਕੇ
ਮੈਂ ਸਮਝ ਲੈਨਾਂ ਉਹ ਆ ਗਏ ਨੇ।

ਨਿਗਾਹ ਮੇਰੀ ਨੂੰ ਵਿਖਾ ਕੇ ਰਸਤਾ
ਹਨੇਰਿਆਂ ਵਿਚ ਉਹ ਆਪ ਲੁਕ ਗਏ।
ਉਦੋਂ ਤੋਂ ਹੁਣ ਤਕ ਭਟਕ ਰਿਹਾ ਹਾਂ
ਉਹ ਐਸੇ ਦੀਵੇ ਜਗਾ ਗਏ ਨੇ।

ਮੈਂ ਜ਼ਿੰਦਗੀ ਦੀ ਨੁਹਾਰ ਨਹੀਂ ਹਾਂ
ਮੈਂ ਜ਼ਿੰਦਗੀ ਦਾ ਮਜ਼ਾਕ ਹਾਂ ਅਜ।
ਇਹ ਦਿਲ ਨਹੀਂ ਏ ਹੈ ਰਾਖ ਉਸਦੀ
ਜੋ ਆਲ੍ਹਣਾ ਉਹ ਜਲਾ ਗਏ ਨੇ।

ਕੀ ਕਲਮ ਮੇਰੀ ਕੀ ਮੇਰੀ ਸ਼ੁਹਰਤ
ਕੀ ਮੇਰੀ ਹਸਤੀ ਤੇ ਕੀ 'ਉਪਾਸ਼ਕ'?
ਸੀ ਮੈਂ ਜਿਨ੍ਹਾਂ ਨੂੰ ਪਿਆਰ ਕੀਤਾ
ਉਹ ਮੈਨੂੰ ਸ਼ਾਇਰ ਬਣਾ ਗਏ ਨੇ।

****

## ਗ਼ਜ਼ਲ

ਨਜ਼ਰ ਦੀ ਕਰਾਮਾਤ ਹੋਈ ਨਹੀਂ । ਅਜੇ ਪਾਕ ਇਹ ਜ਼ਾਤ ਹੋਈ ਨਹੀਂ ।

ਇਉਂ ਜਾਪਦਾ ਏ ਕਿ ਤੇਰੀ ਮੇਰੀ ਕਦੇ ਵੀ ਮੁਲਾਕਾਤ ਹੋਈ ਨਹੀਂ

ਇਵੇਂ ਨੇ ਪਸੀਨੇ ਦੇ ਕਤਰੇ ਜਹੇ ਕਿ ਹੰਝੂਆਂ ਦੀ ਬਰਸਾਤ ਹੋਈ ਨਹੀਂ

ਭਟਕ ਕੇ ਮੈਂ ਜ਼ੁਲਫ਼ਾਂ 'ਚ ਭੌਂਦਾ ਫਿਰਾਂ ? ਅਕਲ ਦੀ ਅਜੇ ਰਾਤ ਹੋਈ ਨਹੀਂ

ਮਿਲਾਂਗੇ ਅਸੀਂ ਮੁੜ ਕਿਸੇ ਮੋੜ ਤੇ ਇਹ ਬਾਜ਼ੀ ਅਜੇ ਮਾਤ ਹੋਈ ਨਹੀਂ

ਨਿਗਾਹਾਂ ਚੋਂ ਡਿਗ ਕੇ ਰੁਲਾਂ ਮੈਂ ਕਿਉਂ?ਫਲਕ ਦੀ ਵੀ ਔਕਾਤ ਹੋਈ ਨਹੀਂ

ਸਮੇਂ ਕੋਲ ਹੈ ਹਰ ਜ਼ਖ਼ਮ ਦੀ ਦਵਾ ਮੁਹੱਬਤ ਇਹ ਆਫ਼ਾਤ ਹੋਈ ਨਹੀਂ

ਹੁੰਗਾਰੇ ਮਰੇ ਬੁਲ੍ਹ ਸੀਤੇ ਗਏ ਖ਼ਤਮ ਫੇਰ ਵੀ ਬਾਤ ਹੋਈ ਨਹੀਂ

ਉਡੀਕਾਂ 'ਉਪਾਸ਼ਕ' ਜੀਹਨੂੰ ਅਜ਼ਲ ਤੋਂ ਖ਼ੁਸ਼ੀ ਦੀ ਓਹ ਪ੍ਰਭਾਤ ਹੋਈ ਨਹੀਂ

****

## ਗ਼ਜ਼ਲ

ਓਹਦੇ ਗ਼ੁੱਸੇ ਤੋਂ ਪਿਆਰ ਦਾ ਭੁਲੇਖਾ ਪੈ ਗਿਆ,
ਉਹਦੇ ਹਾਸੇ ਤੋਂ ਬਹਾਰ ਦਾ ਭੁਲੇਖਾ ਪੈ ਗਿਆ।
ਤੱਕੀ ਪੈਲੀਆਂ 'ਚ ਜਦੋਂ ਮੈਂ ਬਸੰਤ ਮੌਲਦੀ,
ਓਦੋਂ ਹੁਸਨ ਦੇ ਨਿਖਾਰ ਦਾ ਭੁਲੇਖਾ ਪੈ ਗਿਆ।
ਪੀਣ ਲੱਗਿਆਂ ਪਿਆਲੀ ਡਿਗੀ ਚੂਰ ਹੋ ਗਈ,
ਹਾਏ, ਉਸਦੀ ਨੁਹਾਰ ਦਾ ਭੁਲੇਖਾ ਪੈ ਗਿਆ।
ਓਹਨੇ ਆਖਿਆ ਕਿ ਡਾਢਿਆਂ ਤੇ ਜ਼ੋਰ ਕੋਈ ਨਾ,
ਕਿਸੇ ਟੁੱਟੀ ਹੋਈ ਸਿਤਾਰ ਦਾ ਭੁਲੇਖਾ ਪੈ ਗਿਆ।
ਜਦੋਂ ਮਾਰ ਕੇ ਨਿਹੋਰਾ ਓਹਨੇ ਮੂੰਹ ਫੇਰਿਆ,
ਕਾਲੇ ਹਰਨਾਂ ਦੀ ਡਾਰ ਦਾ ਭੁਲੇਖਾ ਪੈ ਗਿਆ।
ਹਾਸੇ ਬੁੱਲ੍ਹੀਆਂ ਤੇ, ਅੱਖੀਆਂ 'ਚ ਹੰਝੂ ਵੇਖ ਕੇ,
ਮੈਨੂੰ ਜਿੱਤ ਅਤੇ ਹਾਰ ਦਾ ਭੁਲੇਖਾ ਪੈ ਗਿਆ।
ਚੰਨ ਸੂਰਜ ਨੂੰ ਅੱਗੇ ਪਿੱਛੇ ਵੇਖ ਨੱਸਦੇ,
ਬਾਲ-ਪੁਣੇ ਦੇ ਖਿਲਾਰ ਦਾ ਭੁਲੇਖਾ ਪੈ ਗਿਆ।

ਝੁੱਕ ਤਾਰਿਆਂ ਤੇ ਜ਼ਰਿਆਂ 'ਚ 'ਜਿੰਦ' ਵੱਸਦੀ,
ਅਜ ਆਪਣੇ ਵਕਾਰ ਦਾ ਭੁਲੇਖਾ ਪੈ ਗਿਆ ।

ਜਾਂ 'ਉਪਾਸ਼ਕ' ਉਪਾਸ਼ਨਾ ਚੋਂ ਉਹਨੂੰ ਲੱਭਿਆ,
ਫੇਰ ਰੱਬ ਦੇ ਆਕਾਰ ਦਾ ਭੁਲੇਖਾ ਪੈ ਗਿਆ ।

*****

# ਗ਼ਜ਼ਲ

ਹੁਸਨ ਦੇ ਤੀਰ ਖਾ ਲੈਣ ਦੇਵੋ,
ਇਸ਼ਕ ਨੂੰ ਆਜ਼ਮਾ ਲੈਣ ਦੇਵੋ ।

ਠਹਿਰ ਜਾਵੋ ! ਜ਼ਰਾ ਫੇਰ ਜਾਣਾ,
ਮੈਨੂੰ ਦੁਨੀਆਂ 'ਚੋਂ ਜਾ ਲੈਣ ਦੇਵੋ ।

ਨਾ-ਉਮੀਦੀ ਦੇ ਬੂਹੇ ਤੇ ਬਹਿ ਕੇ,
ਆਪਣੀ ਕਿਸਮਤ ਜਗਾ ਲੈਣ ਦੇਵੋ ।

ਆਪਣੇ ਆਵਣ ਤੋਂ ਪਹਿਲਾਂ ਬਹਾਰੋ,
ਉਸ ਸੁਹਣੇ ਨੂੰ ਆ ਲੈਣ ਦੇਵੋ ।

ਸਾਂਭ ਲੈਸਾਂ ਇਹ ਨਜ਼ਰਾਂ ਦੇ ਪੰਛੀ,
ਦਿਲ ਨੂੰ ਉਡਣਾ ਸਿਖਾ ਲੈਣ ਦੇਵੋ ।

ਵੇਖ ਬਰਬਾਦੀਆਂ ਪਿਆਰ ਦੀਆਂ,
ਚਾਰ ਹੰਝੂ ਵਗਾ ਲੈਣ ਦੇਵੋ ।

ਰੋਕ ਰੱਖੋ ਇਹ ਬੁੱਲ੍ਹੀਆਂ ਦੇ ਹਾਸੇ,
ਆਲ੍ਹਣਾ ਤਾਂ ਬਣਾ ਲੈਣ ਦੇਵੋ ।

ਅਜ ਰਕੀਬਾਂ ਦੀ ਮਹਿਫ਼ਲ 'ਚ ਜਾ ਕੇ,
ਆਪਣਾ ਹਾਸਾ ਉਡਾ ਲੈਣ ਦੇਵੋ ।

ਦੇਹ ਤਸੱਵਰ ਦਾ ਨਜ਼ਰਾਂ ਨੂੰ ਧੋਖਾ,
ਗ਼ਮ ਅਜ਼ਲ ਦੇ ਭੁਲਾ ਲੈਣ ਦੇਵੋ ।
ਜ਼ੁਲਫ ਖੋਲ੍ਹੋ ਅਕਲ ਦੇ ਪਰਾਂ ਤੋਂ,
ਸਾਰੀ ਦੁਨੀਆਂ ਤੇ ਛਾ ਲੈਣ ਦੇਵੋ ।
ਮੌਤ ਦਾ ਐਵੇਂ ਕਰ ਕੇ ਬਹਾਨਾ,
ਜ਼ਿੰਦਗੀ ਨੂੰ ਬੁਲਾ ਲੈਣ ਦੇਵੋ ।
ਅੱਗ ਲਾਵੋ ਇਨ੍ਹਾਂ ਕ਼ਾਹਲੀਆਂ ਨੂੰ,
ਅਗ ਮਨ ਦੀ ਬੁਝਾ ਲੈਣ ਦੇਵੋ ।
ਮੈਂ 'ਉਪਾਸ਼ਕ' ਘੜੀ ਦਾ ਪ੍ਰਾਹੁਣਾ,
ਗਲ ਸਾਰੀ ਸੁਣਾ ਲੈਣ ਦੇਵੋ ।

****

## ਗ਼ਜ਼ਲ

ਹੁਸਨ ਉਨ੍ਹਾਂ ਦਾ ਜੀਉਂਦਾ ਜਾਦੂ, ਬੋਲ ਨਿਰੇ ਤਸਕੀਨ ਜਹੇ ਨੇ ।
ਸ਼ਕਲੋਂ ਮੋਮਨ, ਅਕਲੋਂ ਕਾਫਰ, ਫਿਤਰਤ ਦੇ ਸੰਗੀਨ ਜਹੇ ਨੇ ।

ਸਿਰ ਤੋਂ ਪੈਰਾਂ ਤੀਕ ਤਖ਼ੱਈਅਲ,ਗੀਤਾਂ ਵਰਗੀ ਚਾਲ ਉਨ੍ਹਾਂ ਦੀ,
ਨਿਗਾਹ ਮੇਰੀ ਨੂੰ ਦੁਨੀਆਂ ਭਰ ਚੋਂ, ਲਗਦੇ ਬੜੇ ਹਸੀਨ ਜਹੇ ਨੇ ।

ਮੈਂ ਕਹਿਰੀ ਤੀਰਾਂ ਦਾ ਘਾਇਲ, ਬਖਸ਼ ਦੇਣ ਜਾਂ ਮਾਰ ਮੁਕਾਵਣ ।
ਮੂੰਹ ਤੇ ਮੂੰਹੋਂ ਗੱਲ ਨਾ ਨਿਕਲੇ, ਪਿਛਿਓਂ ਨੁਕਤਾ-ਚੀਨ ਜਹੇ ਨੇ ।

ਤੋਤਾ-ਚਸ਼ਮ ਤੇ ਹਰਜਾਈ ਓਹ, ਕਦੇ ਕਿਸੇ ਦੇ ਬਣ ਨਹੀਂ ਸਕਦੇ,
ਹਰ ਇਕ ਦਾ ਈਮਾਨ ਉਨ੍ਹਾਂ ਤੇ, ਭਾਵੇ ਓਹ ਬੇ-ਦੀਨ ਜਹੇ ਨੇ ।

ਕਤਲ ਕਰਾਵਨ, ਕਹਿਰ ਗੁਜ਼ਾਰਨ, ਡਰਦਾ ਏ ਕਾਨੂੰਨ ਉਨ੍ਹਾਂ ਤੋਂ,
ਕੋਰੇ ਤੇ ਬੇ-ਰਹਿਮ ਨੇ ਦਿਲ ਦੇ, ਵੇਖਣ ਨੂੰ ਮਸਕੀਨ ਜਹੇ ਨੇ ।

ਦੱਸਣਾ ਪੂਰਬ, ਜਾਣਾ ਪੱਛਮ, ਅੱਖੀਆਂ ਓਧਰ ਤੱਕਣਾ ਏਧਰ,
ਆ ਜਾਓ ਚੋਰੋ ਘਰ ਦਿਓ ਜਾਗੋ, ਏਦਾਂ ਦੇ ਰੰਗੀਨ ਜਹੇ ਨੇ ।

ਗਲ ਲਗ ਲੈਣਾਂ,ਗਲ ਪੈ ਜਾਣਾਂ, ਮਿਹਰ ਦੀ ਓੜਕ ਹੱਦ ਜ਼ੁਲਮ ਦੀ,
ਘੜੀ 'ਚ ਹਸ ਹਸ ਦੂਹਰੇ ਚੌਹਰੇ, ਪਲ ਦੇ ਵਿਚ ਗ਼ਮਗੀਨ ਜਹੇ ਨੇ।

ਨਜ਼ਰਾਂ ਅੰਦਰ ਦੋਜ਼ਖ ਜੰਨਤ, ਠੋਕਰ ਦੇ ਵਿਚ ਕੁੱਲ ਖ਼ੁਦਾਈ,
ਕਦੀ 'ਉਪਾਸ਼ਕ' ਹਾਕਮ ਬਣਦੇ, ਹੁੰਦੇ ਕਦੇ ਅਧੀਨ ਜਹੇ ਨੇ ।

*****

# ਗ਼ਜ਼ਲ

ਅਜ ਜਾਮ ਸਬਰ ਦੇ ਭਰ ਭਰ ਕੇ, ਤੇ ਹੋ ਗਈ ਹਦ ਮਿਆਦਾਂ ਦੀ।
ਹੁਣ ਬੈਠ ਸੁਨਹਿਰੀ ਕਬਰਾਂ ਤੇ, ਗਲ ਕਰੀਏ ਲੋਕ ਜਹਾਦਾਂ ਦੀ।

ਭੁਲ ਜਾਈਏ ਗੁਲ ਤੇ ਬੁਲਬੁਲ ਨੂੰ, ਤੇ ਛਡੀਏ ਜ਼ਿਕਰ ਮੈਖ਼ਾਨੇ ਦਾ,
ਜੀਵਨ ਦੇ ਮਸਲੇ ਹੱਲ ਕਰ ਕੇ, ਸੋਚਾਂਗੇ ਸੁਹਜ-ਸੁਆਦਾਂ ਦੀ।

ਕੁਲ ਸੁਪਨੇ ਤੋੜ ਸਕੀਮਾਂ ਦੇ, ਹਰਕਤ ਵਿਚ ਬਾਹਵਾਂ ਲੈ ਆਵੇ,
ਏਥੇ ਕਦਰ ਹੈ ਪੈਂਦੀ ਅਮਲਾਂ ਦੀ, ਨਹੀਂ ਕੀਮਤ ਕੋਈ ਫਰਿਆਦਾਂ ਦੀ।

ਖੋਹ ਲਵੋ ਸੰਗੀਨਾਂ ਬੰਦੂਕਾਂ, ਤੋਪਾਂ ਦੇ ਮੂੰਹ ਭੁਆ ਦਈਏ,
ਓ ਲੋਕੋ ! ਤੁਹਾਡੇ ਅਗੇ ਅਜ, ਕੋਈ ਤਾਕਤ ਨਹੀਂ ਜ਼ੱਲਾਦਾਂ ਦੀ।

ਨਿਤ ਵਧਦੇ ਜਾਣ ਧਨਾਢ ਪਏ, ਤੇ ਪਿਸਦੇ ਜਾਣ ਗ਼ਰੀਬ ਸਦਾ,
ਜੇ ਇਹ ਦੁਨੀਆਂ ਆਜ਼ਾਦਾਂ ਦੀ, ਤਾਂ ਕਿਹੜੀ ਹੈ ਬਰਬਾਦਾਂ ਦੀ।

ਕਲਮਾਂ ਤੇ ਤੇਗਾਂ ਮਿਲ ਕੇ ਅਜ, ਇਸ ਧਰਤੀ ਨੂੰ ਇਕ ਸਾਰ ਕਰੋ,
ਪੈਰਾਂ ਦੇ ਹੇਠ ਲਿਤਾੜ ਦਿਓ, ਜੋ ਦਿੱਸੇ ਝਲਕ ਫਸਾਦਾਂ ਦੀ।

ਐਟਮ ਦੀ ਸੰਘੀ ਘੁੱਟ ਛਡੀਏ, ਤੇ ਗੀਤ ਅਮਨ ਦੇ ਗਾ ਲਈਏ,
ਸਾਹਾਂ ਦੀ ਸੁਰੀਲੀ ਸੁਰ ਸਾਹਵੇਂ, ਸਭ ਟੈਂ ਟੈਂ ਹੈ ਨਕੱਾਦਾਂ ਦੀ।

ਜੋ ਜ਼ਿੰਦਗੀ ਦੀ ਕੋਈ ਗੱਲ ਕਰਨ, ਤੇ ਦੇਣ ਸੁਝਾ ਕੋਈ ਅਕਲਾਂ ਨੂੰ,
ਹੈ ਮੰਗ ਅਜੇਹੇ ਕਵੀਆਂ ਦੀ, ਨਹੀਂ ਪੁੱਛ ਨਿਰੇ ਉਸਤਾਦਾਂ ਦੀ।

ਕੀ ਪਿਆ 'ਉਪਾਸ਼ਕ' ਆਂਹਦਾ ਏ ਕੰਨ ਲਾ ਕੇ ਸੁਣੋ ਪੈਗ਼ਾਮ-ਨਵਾਂ,
ਧੰਨ ਭਾਗ ਜੇ ਸੁਣ ਕੇ ਸਮਝ ਸਕੋਂ ਨਹੀਂ ਲੋੜ ਨਿਕੰਮੀਆਂ ਦਾਦਾਂ ਦੀ।

****

## ਗ਼ਜ਼ਲ

ਨਾ ਬੀਤੇ ਦੀ ਅਰਥੀ ਤੇ ਇਉਂ ਵੈਣ ਪਾਵੋ !
ਨਵਾਂ ਸਾਜ਼ ਛੇੜੋ ਨਵਾਂ ਗੀਤ ਗਾਵੋ ।

ਖਿਜ਼ਾਵਾਂ ਨੂੰ ਬੱਦਲਾਂ ਬਹਾਰਾਂ ਦੇ ਅੰਦਰ,
ਜ਼ਰਾ ਬੁੱਲ੍ਹੀਆਂ ਚੋਂ ਤੁਸੀਂ ਮੁਸਕੁਰਾਵੋ ।

ਅਜੇ ਜਾਨ ਨੂੰ ਇਸ਼ਕ ਲਈ ਵਿਹਲ ਹੈ ਨਾ,
ਇਉਂ ਦਿਲ ਤੇ ਨਾ ਬਿਜਲੀਆਂ ਆਜ਼ਮਾਵੋ !

ਨਸੀਬੇ ਜਗਾਕੇ ਮੈਂ ਆਇਆ,ਕਿ ਆਇਆ,
ਉਡੀਕੋ ਘੜੀ ਪਲ ਜ਼ਰਾ ਠਹਿਰ ਜਾਵੋ !

ਸੁਨੇਹਾ ਦਿਓ ਸਾਥੀਓ, ਜ਼ਿੰਦਗੀ ਦਾ,
ਤਖ਼ੱਈਅਲ ਦਾ ਐਵੇਂ,ਨਾ ਮਹੁਰਾ ਪਿਲਾਵੋ ।

ਇਹ ਹਾਜ਼ਰ ਹੈ ਮੇਰੀਆਂ ਵਫ਼ਾਵਾਂ ਦਾ ਕਾਸਾ,
ਤੁਸੀਂ ਸਰਘੀਆਂ ਨੂੰ ਜ਼ਰਾ ਡੀਕ ਲਾਵੋ !

ਮੈਂ ਖ਼੍ਵਾਬਾਂ ਦੀ ਦੁਨੀਆਂ ਨੂੰ ਸਾਕਾਰ ਕਰ ਲਾਂ,
'ਉਪਾਸ਼ਕ' ਹਾਂ ਫਿਰ ਮੈਂ ਜਦੋਂ ਵੀ ਬੁਲਾਵੋ ।

## ਗ਼ਜ਼ਲ

ਹਵਾਏ ਜਾ ਕੇ ਉਸ ਨੂੰ ਆਖ ਦੇਵੀਂ,
ਕੋਈ ਜ਼ਿੰਦਗੀ ਤੇਰੇ ਲਈ ਰੋਲਦਾ ਏ।

ਇਹ ਦਿਲ ਰਹਿੰਦਾ ਏ ਡਾਵਾਂ-ਡੋਲ ਏਦਾਂ,
ਜਿਵੇਂ ਸ਼ੰਮਣੀ ਤੇ ਹੰਝੂ ਡੋਲਦਾ ਏ।

ਵਲਵਲਾ ਆਸ ਦੇ ਖੰਭਾਂ ਤੇ ਬਹਿ ਕੇ,
ਅਜ਼ਲ ਤੋਂ ਹੀ ਕਿਸੇ ਨੂੰ ਟੋਲਦਾ ਏ।

ਮੇਰੇ ਸਵਾਸਾਂ ਦਾ ਚੋਗਾ ਚੁਗਦਾ ਚੁਗਦਾ,
ਪੰਖੇਰੂ ਮੌਤ ਦਾ ਪਰ ਤੋਲਦਾ ਏ।

'ਉਪਾਸ਼ਕ' ਭੁਲਸਿਆ ਜੰਗਲਾਂ 'ਚ ਕਿਧਰੇ,
ਤੇਰੀ ਆਸ਼ਾ ਦਾ ਪੰਛੀ ਬੋਲਦਾ ਏ।

*****

## ਗ਼ਜ਼ਲ

ਮੈਨੂੰ ਠੋਹਕਰਾਂ ਜ਼ਮਾਨੇ ਦੀਆਂ ਖਾਈ ਜਾਣ ਦੇ,
ਦੀਵੇ ਉਮਰ ਦੇ ਹਨੇਰੇ 'ਚ ਜਗਾਈ ਜਾਣ ਦੇ।

ਜਿਥੇ ਵੇਖਾਂ ਮੇਰੇ ਯਾਰ ਦਾ ਦਵਾਰਾ ਦਿਸਦੈ,
ਸਿਰ ਜਿਥੇ ਮੈਂ ਝੁਕੌਂਦਾ ਹਾਂ ਝੁਕਾਈ ਜਾਣ ਦੇ।

ਅਜ ਬੈਠ ਕੇ ਤੇ ਸੱਧਰਾਂ ਦੀ ਲਾਸ਼ ਦੇ ਉਤੇ,
ਸਾਥੀ ਗੀਤ ਮੈਨੂੰ ਜ਼ਿੰਦਗੀ ਦੇ ਗਾਈ ਜਾਣ ਦੇ।

ਜੀਉਂਦਾ ਪਿਆ ਹਾਂ ਫਰੇਬ ਨੂੰ ਪਿਆਰ ਆਖ ਕੇ,
ਏਸ ਦਿਲ ਨੂੰ ਭੁਲੇਖਿਆਂ 'ਚ ਪਾਈ ਜਾਣ ਦੇ।

ਉਨ੍ਹਾਂ ਜੰਨਤਾਂ ਨੂੰ ਰੱਖ ਇਨ੍ਹਾਂ ਹੂਰਾਂ ਨੂੰ ਵੀ ਸਾਂਭ,
ਇਕ ਵੱਖਰਾ ਜਹਾਨ ਤੂੰ ਵਸਾਈ ਜਾਣ ਦੇ।

ਖ਼ੂਬ ਆਦੀ ਏ 'ਉਪਾਸ਼ਕ' ਨੂੰ ਰਾਸ ਜ਼ਿੰਦਗੀ,
ਹਾਸਾ ਮੌਤ ਦਾ ਤੂੰ ਰੱਜ ਕੇ ਉਡਾਈ ਜਾਣ ਦੇ।

****

## ਗ਼ਜ਼ਲ

ਤੇਰੀ ਯਾਦ ਦੇ ਗੀਤ ਗਾਉਂਦਾ ਰਹਾਂਗਾ,
ਮੈਂ ਆਪਣੇ ਸਿਦਕ ਨੂੰ ਨਿਭਾਉਂਦਾ ਰਹਾਂਗਾ।

ਮੇਰੀ ਰਾਹ ਵਿਚ ਭਾਵੇਂ ਕੰਡੇ ਨੇ ਖਿੱਲਰੇ,
ਤੇਰੀ ਰਾਹ 'ਚ ਦੀਵੇ ਵਿਛਾਉਂਦਾ ਰਹਾਂਗਾ।

ਦਮਕਦੀ ਰਹੇ ਤੇਰੇ ਚਿਹਰੇ ਦੀ ਲਾਲੀ,
ਸਦਾ ਖ਼ੂਨ ਆਪਣਾ ਪਿਲਾਉਂਦਾ ਰਹਾਂਗਾ।

ਤੇਰੀ ਜ਼ੁਲਫ ਉਤੋਂ ਮੈਂ ਕੁਰਬਾਨ ਜਾਵਾਂ,
ਮੈਂ ਨਾਗਾਂ ਨੂੰ ਦਿਲ ਤੇ ਲੜਾਉਂਦਾ ਰਹਾਂਗਾ।

ਹੋ ਤੇਰਾ 'ਉਪਾਸ਼ਕ' ਤੇਰੀ ਦੀਦ ਬਦਲੇ,
ਅਲਖ ਤੇਰੇ ਦਰ ਤੇ ਜਗਾਉਂਦਾ ਰਹਾਂਗਾ।

****

## ਗ਼ਜ਼ਲ

ਮੇਰੀ ਨਗਰੀ 'ਚ ਇਹ ਕੌਣ ਆਇਆ ?
ਜ਼ਿੰਦਗੀ ਦਾ ਚਮਨ ਲਹਿ-ਲਹਾਇਆ ।

ਦਿਲ ਦੀ ਵੀਨਾ ਤੇ ਮਿਜ਼ਰਾਬ ਲਾ ਕੇ,
ਗੀਤ ਮੇਰਾ ਕੀਹਨੇ ਗੁਨਗੁਨਾਇਆ ?

ਇਸ ਉਮਰ ਦੀ ਸਿਆਹ ਰਾਤ ਅੰਦਰ,
ਅਜ ਇਹ ਦੀਪਕ ਕਿਵੇਂ ਜਗਮਗਾਇਆ ?

ਇਹ ਤਸੱਵਰ ਹੈ ਓਹ ਤਾਂ ਨਹੀਂ ਹੈ,
ਹੌਂਸਲਾ ਫਿਰ ਕਿਉਂ ਡਗਮਗਾਇਆ ?

ਮੇਰੇ ਪਿਆਰਾਂ ਦਿਆਂ ਖੰਡਰਾਂ ਚੋਂ,
ਨਾਉਂ ਲੈ ਕੇ ਮੇਰਾ ਕਿਸ ਬੁਲਾਇਆ ?

ਸਾਥ ਸਾਡਾ ਅਜ਼ਲ ਤੋਂ 'ਉਪਾਸ਼ਕ'
ਕੌਣ ਕਹਿ ਕੇ ਇਉਂ ਮੁਸਕ੍ਰਾਇਆ ?

*****

## ਗ਼ਜ਼ਲ

ਨਜ਼ਰ ਹੈ ਧਰਤੀ ਤੇ ਦਿਲ ਅਸਮਾਨ ਹੈ ।
ਪਿਆਰ ਇਕ ਸੜਦਾ ਹੋਇਆ ਸ਼ਮਸ਼ਾਨ ਹੈ ।

ਜਾਪਦੈ ਏਦਾਂ ਕਿ, ਜੀਕੂੰ ਜੀਭ ਨਹੀਂ
ਤਾਰਿਆਂ ਤੇ ਜ਼ੱਰਿਆਂ ਵਿਚ ਜਾਨ ਹੈ

ਭੀੜ ਵਿਚ ਪਲਕਾਂ ਨੂੰ ਪਲਕਾਂ ਚੁੰਮਦੀਆਂ
ਸਾਂਝ ਆਪਣੇ ਆਪ ਦੀ ਪਹਿਚਾਨ ਹੈ

ਰਾਤ ਭਰ ਸ਼ਬਨਮ, ਹੈ ਅੱਥਰੂ ਕੇਰਦੀ
ਦਿਨ ਦੇ ਮੂੰਹ ਤੇ, ਖੇਡ੍ਹਦੀ ਮੁਸਕਾਨ ਹੈ

ਉਮਰ ਦੀ ਟਾਹਣੀਂ, ਤੇ ਪੰਛੀ ਚਹਿਕਦਾ
ਇਕ ਉਡਿਆ ਦੂਸਰਾ ਮਹਿਮਾਨ ਹੈ

ਮਨ ਫਿਰੇ ਲਭਦਾ ਬਹਾਨੇ ਜੀਣ ਦੇ
ਕਰ ਰਿਹਾ ਖ਼ੁਦ ਮੌਤ ਦਾ ਸਾਮਾਨ ਹੈ

ਵਲਵਲਾ ਅੰਨ੍ਹਾਂ ਤੇ ਬੋਲਾ ਹੈ ਜਨੂੰਨ
ਜਾਪਦਾ ਖਿੜਿਆ ਚਮਨ ਵੀਰਾਨ ਹੈ

ਫਿਲਸਫਾ ਜੀਵਨ ਦਾ ਔਖਾ ਹੋ ਰਿਹਾ
ਅਕਲ ਜਿੰਨਾ ਸਮਝਦੀ, ਆਸਾਨ ਹੈ

ਪੌਣ ਲੈਂਦੀ ਏ 'ਉਪਾਸ਼ਕ' ਹਿਚਕੀਆਂ
ਇਸ਼ਕ ਹੈ ਝੱਲਾ, ਹੁਸਨ ਨਾਦਾਨ ਹੈ

*****

## ਗ਼ਜ਼ਲ

ਖ਼ਿਲਾ ਤੇ ਹੈ ਕਸ਼ਤੀ, ਥਲਾਂ ਵਿਚ ਕਿਨਾਰੇ
ਅਕਾਸ਼ਾਂ ਤੇ ਜ਼ੱਰੇ ਨੇ ਪੈਰਾਂ 'ਚ ਤਾਰੇ

ਜਿਨ੍ਹਾਂ ਦੀ ਮੁਹੱਬਤ, ਬਣੀ ਮੌਤ ਮੇਰੀ
ਮੈਂ ਜੀਨਾਂ ਪਿਆ ਹਾਂ ਉਨ੍ਹਾਂ ਦੇ ਸਹਾਰੇ

ਬਚੀਂ ਦਿਲ ਦਿਆ, ਭੋਲਿਆ ਪੰਛੀਆ ਤੂੰ
ਬੜੇ ਜਾਲ ਨੇ, ਮਹਿਰਮਾਂ ਨੇ ਖਿਲਾਰੇ

ਉਰ੍ਹਾਂ ਹੋ! ਜ਼ਰ੍ਹਾ ਜ਼ਾਹਿਦਾ, ਮੈਂ ਵਿਖਾਵਾਂ
ਇਹ ਸ਼ੀਸ਼ੇ 'ਚ ਦੋਜ਼ਖ, ਤੇ ਜੰਨਤ ਉਤਾਰੇ

ਪ੍ਰੀਤਾਂ ਦੀ ਸਹੁੰ ਏਂ ਪ੍ਰੀਤਾਂ ਦਾ ਸਦਕਾ
ਕਿ ਸੱਜਣਾਂ ਤੋਂ ਲਗਦੇ ਨੇ ਵੈਰੀ ਪਿਆਰੇ

ਨਿਗਾਹ 'ਚ ਤਰੰਨਮ ਤੇ ਗੱਲਾਂ 'ਚ ਤਲਖ਼ੀ
ਭਲਾ ਕੌਣ ਸਮਝੇ, ਉਨ੍ਹਾਂ ਦੇ ਇਸ਼ਾਰੇ

ਜਾਂ ਖੁਦ ਆਪ ਆਵੋ, ਤੇ ਜਾਂ ਮੌਤ ਘੱਲੋ
ਉਮੀਦਾਂ ਤੇ ਕਦ ਤਕ ਉਮਰ ਕੋਈ ਗੁਜ਼ਾਰੇ?

ਸੰਮ੍ਹਾਲੋ ਕੋਈ! ਮੈਨੂੰ ਮੰਜ਼ਿਲ ਤੇ ਆ ਕੇ
ਕਦਮ ਹੋ ਰਹੇ ਨੇ, ਮੇਰੇ-ਆ-ਮੁਹਾਰੇ

'ਉਪਾਸ਼ਕ' ਉਪਾਸ਼ਕ ਨੇ ਰੁੱਸਦੇ ਤੇ ਮੰਨਦੇ
ਕਰੇ ਕੌਣ ਦੂਜਾ, ਅਸਾਂ ਦੇ ਨਿਤਾਰੇ

## ਗਿੱਧਾ

ਨਚ ਲੈ 'ਨਸੀਬ ਕੋਰੇ' ਰਜ ਰਜ ਕੇ !

ਪੱਬ ਨਾ ਨੀਂ ਰਖ ਐਵੇਂ ਉੱਕ ਉੱਕ ਕੇ
ਟੱਪੇ ਨਾ ਨੀਂ ਲਾ ਤੂੰ ਅਜ ਰੁਕ ਰੁਕ ਕੇ
ਘਰੋਂ ਤਾਂ ਤੂੰ ਆਈ ਬੜੀ ਸਜ ਧਜ ਕੇ:–
ਨਚ ਲੈ 'ਨਸੀਬ ਕੋਰੇ' ਰਜ ਰਜ ਕੇ ।

ਹੌਲੀ ਨਚੇ ਕਹੋ ਨੀ 'ਬਸੰਤ ਕੋਰ' ਨੂੰ
ਗਸ਼ੀ ਪੈ ਜਾਊ ਕੋਠੇ ਉਤੇ ਬੈਠੇ ਮੋਰ ਨੂੰ
ਹੇਕਾਂ ਲਾ ਲੈ 'ਚਿੰਤੀਏ' ਨੀ ਗਜ ਗਜ ਕੇ:–
ਨਚ ਲੈ 'ਨਸੀਬ ਕੋਰੇ' ਰਜ ਰਜ ਕੇ

ਕੈਂਠੇ ਵਾਲਾ ਗਲੀ ਚੋਂ ਪ੍ਰਾਹੁਣਾ ਲੰਘਿਆ
ਡਿਉੜੀ ਅਗੇ ਜ਼ਰਾ ਕੁ ਖਲੋ ਕੇ ਖੰਘਿਆ
'ਵਿਦਿਆ' ਨੂੰ ਆਖੋ ਜਾਵੇ ਭਜ ਭਜ ਕੇ:–
ਨਚ ਲੈ 'ਨਸੀਬ ਕੋਰੇ' ਰਜ ਰਜ ਕੇ

'ਛਿੱਬੋ' ਦੀ ਜੁਆਨੀ ਨਾ ਲੁਕਾਇਆਂ ਲੁਕਦੀ
ਨੱਥ ਨਾਲ ਖ਼ੂਬ ਫੁਲਕਾਰੀ ਢੁਕਦੀ
'ਬਚਨੋਂ' ਨੂੰ ਆਖੋ ਕੁੜੇ ਵਜ ਵਜ ਕੇ :–
ਨਚ ਲੈ 'ਨਸੀਬ ਕੌਰੇ' ਰੱਜ ਰਜ ਕੇ

'ਬੰਤੀਏ' ਮਜਾਜੋ ਤੂੰ ਵੀ ਨਚ ਕੇ ਵਿਖਾ
'ਰਤਨੋ' 'ਉਪਾਸ਼ਕ' ਦਾ ਗੀਤ ਕੋਈ ਸੁਣਾ
ਸਾਥੋਂ ਜਿਹੜਾ ਰਖਨੀ ਏਂ ਕਜ ਕਜ ਕੇ:–
ਨਚ ਲੈ 'ਨਸੀਬ ਕੌਰੇ' ਠੱਕ ਠੱਕ ਕੇ

****

## ਤਰਾਨਾ

ਮੈਨੂੰ ਮੇਰਾ ਗੀਤ ਸੁਣਾ ਸਜਨੀ
ਮੇਰੀ ਕਵਿਤਾ ਵਿਚ ਤਾਂ ਵਸਦੀ ਏਂ
ਅਜ ਜ਼ਿੰਦਗੀ ਵਿਚ ਵੀ ਆ ਸਜਨੀਂ
ਮੈਨੂੰ ਮੇਰਾ ਗੀਤ ... ...

ਇਕ ਚਿਹਰਾ ਕਿਤੇ ਗੁਆਚ ਗਿਆ
ਓਹ ਵੇਲਾ ਪੱਤਰਾ ਵਾਚ ਗਿਆ
ਮੇਰੇ ਸੁਪਨੇ ਸਦਾ ਹੀ ਸੜਦੇ ਰਹੇ
ਤੇਰੇ ਰਹੇ ਸਹਿਕਦੇ ਚਾ ਸਜਨੀਂ ।
ਮੈਨੂੰ ਮੇਰਾ ਗੀਤ ... ...

ਤੂੰ ਦੂਰ ਰਹੀ ਮੈਂ ਦੂਰ ਰਿਹਾ
ਇਕ ਬੇ-ਬਸ. ਇਕ ਮਜਬੂਰ ਰਿਹਾ
ਇਸ ਦਿਲ ਦੇ ਕਬਰਿਸਤਾਨ 'ਚ ਆ :–
ਤੈਨੂੰ ਦੇਵਾਂ ਅਮਰ ਬਣਾ ਸਜਨੀਂ
ਮੈਨੂੰ ਮੇਰਾ ਗੀਤ ... ...

ਤਕ ਹੋ ਗਿਆ ਦੂਰ ਹਨੇਰਾ ਨੀ
ਲੈ ਹੋ ਗਿਆ ਨਵਾਂ ਸਵੇਰਾ ਨੀ
ਆ ! ਤ੍ਰੇਲ ਦੇ ਛਿੱਟੇ ਮਾਰ ਮਾਰ :–
ਤੇਰਾ ਹੁਸਨ ਦਿਆਂ ਲਿਸ਼ਕਾ ਸਜਨੀਂ
ਮੈਨੂੰ ਮੇਰਾ ਗੀਤ ... ...

ਔਹ ਆਈਆਂ ਸ਼ੋਖ ਹਵਾਵਾਂ ਨੇ
ਔਹ ਚੜ੍ਹੀਆਂ ਘੋਰ ਘਟਾਵਾਂ ਨੇ
ਮੈਂ ਬੁੱਲ੍ਹ ਬਣਾ ਲਾਂ ਕੰਨਾਂ ਨੂੰ :-
ਤੂੰ ਰਮਜ਼ਾਂ ਨਾਲ ਪਿਲਾ ਸਜਨੀਂ
ਮੈਨੂੰ ਮੇਰਾ ਗੀਤ ... ...

ਅਜ ਜੀਵਨ ਦੇ ਹਾਂ ਗੀਤ ਅਸੀਂ
ਤੇ ਧਰਤੀ ਦਾ ਸੰਗੀਤ ਅਸੀਂ
ਤੂੰ ਕੁੜੀਓਂ ਬਣ ਜਾ ਕਾਇਨਾਤ :-
ਮੈਂ ਬੰਦਿਓਂ ਬਣਾਂ ਖ਼ੁਦਾ ਸਜਨੀਂ
ਮੈਨੂੰ ਮੇਰਾ ਗੀਤ ... ...

ਤੇਰੀ ਚੁੰਨੀ ਆ ਜ਼ਾਏ ਫਰਸ਼ਾਂ ਤੇ
ਮੇਰਾ ਸਾਹਿਤ ਛਾ ਜਾਏ ਅਰਸ਼ਾਂ ਤੇ
ਫਿਰ ਕੁਦਰਤ ਨੱਚੇ ਨਾਚ ਨਵਾਂ :-
ਤੇ ਬਣ ਜਾਏ ਦਰਦ ਦਵਾ ਸਜਨੀ
ਮੈਨੂੰ ਮੇਰਾ ਗੀਤ ... ...

ਪਿਆ ਹੋਕਾਂ ਲੌਂਦਾ ਹਾਲੀ ਏ
ਔਹ ਪੁੱਜ ਗਈ ਕਰਮਾਂ ਵਾਲੀ ਏ
ਮੈਂ ਕਲਮ ਫੜਾਂ ਤੂੰ ਸਾਜ਼ ਫੜੇਂ
ਕੁਲ ਦੁਨੀਆਂ ਉਠੇਗੀ ਸਜਨੀ
ਮੈਨੂੰ ਮੇਰਾ ਗੀਤ ... ...

*****

# ਤਰਾਨਾ

ਰੰਗ ਰੰਗਿਆ ਨਹੀਂ ਜਾਂਦਾ
ਧੋਣਾ ਧੋਇਆ ਵੀ ਨਹੀਂ ਜ਼ਾਂਦਾ
ਨਹੀਓਂ ਮੁੱਕਦਾ ਪਹਾੜ
ਪਿੱਛੋਂ ਟੋਇਆ ਵੀ ਨਹੀਂ ਜਾਂਦਾ

ਕੋਈ ਘੜੀ ਵੀ ਨਾ ਸੁੱਖ ਦੀ ਵਖਾਈ ਸਮੇਂ ਨੇ
ਚੱਕੀ ਜ਼ਿੰਦਗੀ ਦੀ ਪੁੱਠੀ ਏ ਚਲਾਈ ਸਮੇਂ ਨੇ
ਰਜ ਰਜ ਮੇਰੀ ਚਰਖੜੀ ਭੁਆਈ ਸਮੇਂ ਨੇ
ਮੈਥੋਂ ਹੱਸਿਆ ਨਹੀਂ ਜਾਂਦਾ
ਮੈਥੋਂ ਰੋਇਆ ਵੀ ਨਹੀਂ ਜਾਂਦਾ
ਰੰਗ ਰੰਗਿਆ ਨਹੀਂ ਜਾਂਦਾ

ਵੇਖੋ ਰੱਬ ਦੇ ਸਬੱਬ ਨੇ ਵੀ ਢਾਈਆਂ ਢੇਰੀਆਂ
ਮਿੱਟੀ ਵਿਚ ਸਭ ਮਿਲੀਆਂ ਮੁਰਾਦਾਂ ਮੇਰੀਆਂ
ਰੂਹਾਂ ਮਿਲਦੀਆਂ ਤੇ ਵਿਛੜਦੀਆਂ ਨੇ ਬਥੇਰੀਆਂ
ਕੋਈ ਬਣਾਇਆ ਵੀ ਨਹੀਂ ਜਾਂਦਾ
ਮੈਥੋਂ ਹੋਇਆ ਵੀ ਨਹੀਂ ਜਾਂਦਾ
ਰੰਗ ਰੰਗਿਆ ਨਹੀਂ ਜਾਂਦਾ

ਮੇਰੀ ਆਸ ਤੇ ਉਮੀਦ ਵਾਲੀ ਰਾਸ ਟੁੱਟੀ ਏ।
ਦੂਰ ਦੂਰ ਟੁੱਟੀ ਏ ਪਾਸ ਪਾਸ ਟੁੱਟੀ ਏ
ਟੁੱਟੀ ਨੈਣਾਂ ਚੋਂ ਬਿਆਸ ਮੇਰੀ ਆਸ ਟੁਟੀ ਏ
ਮੈਥੋਂ ਬੈਠਿਆ ਨਹੀਂ ਜਾਂਦਾ
ਤੇ ਖਲੋਇਆ ਵੀ ਨਹੀਂ ਜਾਂਦਾ
ਰੰਗ ਰੰਗਿਆ ਨਹੀਂ ਜਾਂਦਾ

ਨਾ ਮੈਂ ਤਾਲਾਂ ਵਿਚ ਹਾਂ, ਨਾ ਬੇ-ਤਾਲਾਂ ਵਿਚ ਹਾਂ
ਨਾ ਮੈਂ ਹਾਲਾਂ ਵਿਚ ਹਾਂ, ਨਾ ਬੇ-ਹਾਲਾਂ ਵਿਚ ਹਾਂ
ਨਾ ਜਵਾਬਾਂ ਵਿਚ ਹਾਂ, ਨਾ ਸਵਾਲਾਂ ਵਿਚ ਹਾਂ
ਕੁਝ ਦਸਿਆ ਨਹੀਂ ਜਾਂਦਾ
ਤੇ ਲਕੋਇਆ ਵੀ ਨਹੀਂ ਜਾਂਦਾ
ਰੰਗ ਰੰਗਿਆ ਨਹੀਂ ਜਾਂਦਾ

****

## ਤਰਾਨਾ

ਚਿਰ ਹੋਇਆ ਬਥੇਰਾ ਮੇਰੀ ਪਿਆਰੀਏ
ਮੇਰੇ ਸੀਨੇ ਤੇ ਚੱਲੀ ਹੋਈ ਕਟਾਰੀ ਏ
ਹਾਏ ਹਾਏ

ਯਾਦਾਂ ਵਾਲੀ ਧੂਣੀ ਮੈਂ ਰਮਾਈ ਬੈਠਾ ਹਾਂ
ਰਮਾਈ ਬੈਠਾ ਹਾਂ
ਜਿੰਦ ਨੂੰ ਸ਼ਿਕੰਜੇ 'ਚ ਫਸਾਈ ਬੈਠਾ ਹਾਂ
ਚਿਰ ਹੋਇਆ ......

ਘਿਰੀ ਹੋਈ ਏਂ ਤੂੰ ਰੀਤਾਂ ਦੇ ਕਰੀਰਾਂ ਵਿਚ
ਬੱਝਾ ਪਿਆ ਹਾਂ ਲੇਖਾਂ ਦੇ ਜ਼ੰਜੀਰਾਂ ਵਿਚ
ਹਾਏ ਹਾਏ

ਦੁੱਖਾਂ ਦੀਆਂ ਸੂਲਾਂ ਉਤੇ ਜਾਨ ਟੰਗੀ ਏ
ਜਾਨ ਟੰਗੀ ਏ
ਇਹੋ ਜਿਹੀ ਜੁਦਾਈ ਨਾਲੋਂ ਮੌਤ ਚੰਗੀ ਏ
ਚਿਰ ਹੋਇਆ ......

ਦੱਬੀ ਸੀਨੇ ਵਿਚ ਚਿਰਾਂ ਤੋਂ ਜੁਆਲਾ ਏ
ਮੇਰੇ ਸਿਰ ਉਤੇ ਦੁੱਖਾਂ ਦਾ ਹਿਮਾਲਾ ਏ
ਹਾਏ ਹਾਏ

ਛਮ ਛਮ ਨੀਰ ਪਿਆ ਕੇਰੀ ਜਾਨਾਂ ਵਾਂ
ਕੇਰੀ ਜਾਨਾਂ ਵਾਂ
ਮਾਲਾ ਤੇਰੇ ਨਾਮ ਦੀ ਮੈਂ ਫੇਰੀ ਜਾਨਾਂ ਵਾਂ
ਚਿਰ ਹੋਇਆ......

## ਤਰਾਨਾ

ਤੇਰੇ ਤਰੱਕਲੇ ਨੂੰ ਪੈਣ ਅਜ ਵੱਲ ਗੋਰੀਏ।
ਸਾਨੂੰ ਜਾਪਦੀ ਜ਼ਰੂਰ ਕੋਈ ਗੱਲ ਗੋਰੀਏ।

ਡੁੱਲ੍ਹ ਡੁੱਲ੍ਹ ਪੈਂਦੇ ਤੇਰੀ ਚੁੰਨੀ ਵਿਚੋਂ ਹਾਸੇ ਨੀ,
ਪੂਣੀਂ ਕਿਸੇ ਪਾਸੇ ਤੇਰੀ ਤੰਦ ਕਿਸੇ ਪਾਸੇ ਨੀ,
ਤੈਨੂੰ ਹੋ ਗਿਆ ਪਿਆਰ ਵਾਲਾ ਝੱਲ ਗੋਰੀਏ।
ਤੇਰੇ ਤਰੱਕਲੇ ਨੂੰ ਪੈਣ ਅਜ ਵੱਲ ਗੋਰੀਏ।

ਕੋਲ੍ਹ ਬੈਠੀ ਬੈਠੀ ਵੀ ਗੁਆਚੀ ਜਹੀ ਰਹਿਨੀ ਏਂ.
ਅਖਾਂ ਕੁਝ ਕਹਿਣ ਮੂੰਹੋਂ ਹੋਰ ਕੁਝ ਕਹਿਨੀ ਏਂ,
ਹੁੰਦੀ ਜਾਨੀ ਏਂ ਬੇਚੈਨ ਪਲੋ ਪੱਲ ਗੋਰੀਏ।
ਤੇਰੇ ਤਰੱਕਲੇ ਨੂੰ ਪੈਣ ਅਜ ਵੱਲ ਗੋਰੀਏ।

ਕੰਮ ਕਾਰ ਵੇਲੇ ਰਹੇਂ ਝਾਕਦੀ ਚੁਫੇਰੇ ਪਈ,
ਔਂਸੀਆਂ ਤੂੰ ਪਾਵੇਂ ਨਿਤ ਬੈਠ ਕੇ ਬਨੇਰੇ ਪਈ,
ਢੋਲਾ ਆਊਗਾ ਜ਼ਰੂਰ ਅਜ ਕੱਲ ਗੋਰੀਏ।
ਤੇਰੇ ਤਰੱਕਲੇ ਨੂੰ ਪੈਣ ਅਜ ਵੱਲ ਗੋਰੀਏ।

*****

## ਤਰਾਨਾ

ਕਿਤੇ ਮਿਲੇਂ ਤਾਂ ਮੈਂ ਹੱਥ ਤੇਰੇ ਚੁੰਮ ਲਾਂ,
ਓ, ਮੂਰਤਾਂ ਬਨਾਣ ਵਾਲਿਆ।

ਕਿਸੇ ਦੇ ਵੇਖਾਂ ਵਾਲ ਮੈਂ,
ਕਿਸੇ ਦੀ ਤੱਕਾਂ ਚਾਲ ਮੈਂ,
ਕਿਸੇ ਦੇ ਰੂਪ ਰੰਗ ਨੂੰ;
ਕਿਸੇ ਦੇ ਸੋਹਣੇ ਢੰਗ ਨੂੰ,

ਢਾਂਚੇ ਕਰ ਕੇ ਤਿਆਰ ਵੱਖੋ ਵੱਖਰੇ,
ਇਨ੍ਹਾਂ 'ਚ ਦਿਲ ਪਾਣ ਵਾਲਿਆ।
ਕਿਤੇ ਮਿਲੇਂ ਤਾਂ......

ਇਹ ਪੁੰਨ ਹੈ ਓਹ ਪਾਪ ਹੈ,
ਓਹ ਬੇਟੀ ਹੈ ਇਹ ਬਾਪ ਹੈ,
ਇਹ 'ਰਾਂਝਾ' ਹੈ ਉਹ 'ਹੀਰ' ਹੈ,
ਓਹ ਭੈਣ ਹੈ ਇਹ ਵੀਰ ਹੈ,

ਤਰ੍ਹਾਂ ਤਰ੍ਹਾਂ ਦੇ ਖਿਡੌਣੇਂ ਦੇ ਕੇ,
ਇਨ੍ਹਾਂ ਨੂੰ ਪਰਚਾਣ ਵਾਲਿਆ।
ਕਿਤੇ ਮਿਲੇਂ ਤਾਂ......

ਕਿਸੇ ਨੂੰ ਕੋਈ ਟਾਲਦਾ,
ਕਿਸੇ ਨੂੰ ਕੋਈ ਭਾਲਦਾ,
ਹੈ ਮੌਜ ਕੋਈ ਮਾਣਦਾ,
ਤੇ ਖ਼ਾਕ ਕੋਈ ਛਾਣਦਾ,

ਵਿਚ ਨੈਨਾਂ ਨੂੰ ਵਿਚੋਲੇ ਦੱਸ ਕੇ,
ਪਿਆਰਾਂ ਨੂੰ ਜਗਾਣ ਵਾਲਿਆ।
ਕਿਤੇ ਮਿਲੇ ਤਾਂ......

ਹੈ ਮੌਤ ਗੁਨਗੁਨਾ ਰਹੀ,
ਤੇ ਜ਼ਿੰਦਗੀ ਮੁਸਕਾ ਰਹੀ,
ਇਹ ਆਵਾਜਾਈ ਕਾਇਮ ਹੈ,
ਦਿਲ ਤੇ ਦੁਹਾਈ ਕਾਇਮ ਹੈ,

ਰੰਗ ਰੰਗ ਦੇ ਨਵੇਂ ਬੁੱਤ ਘੜ ਕੇ,
ਤੇ ਮਿੱਟੀ 'ਚ ਮਿਲਾਣ ਵਾਲਿਆ।
ਕਿਤੇ ਮਿਲੇਂ ਤਾਂ......

*****

## ਤਰਾਨਾ

ਨਹੀਂ, ਓਹ ਨਹੀਂ, ਇਹ ਕੋਈ ਹੋਰ ਹੈ।

ਮਗਨ ਹਾਂ ਸਦਾ ਮੈਂ ਜੀਹਦੇ ਖ਼ਿਆਲ ਵਿਚ,
ਭਟਕਦਾ ਫਿਰਾਂ ਮੈਂ ਜੀਹਦੀ ਭਾਲ ਵਿਚ,
ਇਹੋ ਹੀ ਓਹ ਸ਼ਾਇਦ ਮੇਰਾ ਚੋਰ ਹੈ:–
ਨਹੀਂ, ਓਹ ਨਹੀਂ, ਇਹ ਕੋਈ ਹੋਰ ਹੈ।

ਬਿਜਲੀਆਂ ਦੀ ਨੈਣਾਂ 'ਚ ਮਸਤੀ ਵੀ ਏ,
ਤੇ ਆਦਤ ਮੇਰੀ ਬੁੱਤ-ਪ੍ਰਸਤੀ ਵੀ ਏ,
ਨਕਸ਼ ਉਸ ਤਰ੍ਹਾਂ ਦੇ ਓਹੀ ਤੋਰ ਹੈ:–
ਨਹੀਂ, ਓਹ ਨਹੀਂ, ਇਹ ਕੋਈ ਹੋਰ ਹੈ।

ਓਹਦੇ ਵਾਂਗ ਇਹ ਮੁਸਕੁਰਾਇਆ ਨਹੀਂ,
ਤੇ ਮੈਂ ਲੋਰ ਵਿਚ ਗੁਨਗੁਨਾਇਆ ਨਹੀਂ,
ਮੇਰੀ ਪਰਖ ਦੀ ਅੱਖ ਕਮਜ਼ੋਰ ਹੈ:–
ਨਹੀਂ, ਓਹ ਨਹੀਂ, ਇਹ ਕੋਈ ਹੋਰ ਹੈ।

ਤੂੰ ਕਾਹਲਾ ਨਾ ਪੈ ਇਉਂ ਠਹਿਰ ਓ ਦਿਲਾ,
ਬੁਲਾ ਕੇ ਕਰੀਂ ਨਾ ਕਹਿਰ ਓ ਦਿਲਾ,
ਪਾਇਆ ਭਲਾ ਇਹ ਕਿਹਾ ਸ਼ੋਰ ਹੈ:–
ਨਹੀਂ, ਓਹ ਨਹੀਂ, ਇਹ ਕੋਈ ਹੋਰ ਹੈ।

****

## ਤਰਾਨਾ

ਅਜ ਦਿਲ ਕਹਿੰਦਾ ਏ ਰੋਈ ਜਾ ।
ਰੋ ਰੋ ਕੇ ਪਾਗਲ ਹੋਈ ਜਾ ।

ਕਰ ਯਾਦ ਪੁਰਾਣੀਆਂ ਘੜੀਆਂ ਨੂੰ,
ਕਰ ਚੇਤੇ ਅੱਖੀਆਂ ਲੜੀਆਂ ਨੂੰ,
ਓਹਦੇ ਤਾਂ ਨੈਨ ਡਲ੍ਹਕਦੇ ਸਨ,
ਪਰ ਮੇਰੇ ਨੈਨ ਛਲਕਦੇ ਸਨ,

ਦਿਲ ਮੇਰਾ ਉਸ ਲੋ ਕਹਿੰਦਾ ਸੀ,
ਮੈਨੂੰ ਨੈਨਾਂ ਵਿਚ ਲੁਕੋਈ ਜਾ ।
ਅਜ ਦਿਲ......

ਕੁਝ ਬੁੱਲ੍ਹੀਆਂ ਚੋਂ ਮੁਸਕਾ ਕੇ ਤੇ,
ਕੁਝ ਦਿਲ ਤੇ ਤੀਰ ਚਲਾ ਕੇ ਤੇ,
ਕਰ ਜਿੰਦੜੀ ਨੂੰ ਬਰਬਾਦ ਗਿਆ,
ਛਡਦਿਲਵਿਚ ਆਪਣੀ ਯਾਦਗਿਆ,

ਮੈਂ ਆਂਹਦਾ ਰਹਿ ਗਿਆ ਜ਼ਹਿਰ ਭਰੇ,
ਕੁਝ ਸੀਨੇ ਤੀਰ ਚੁਭੋਈ ਜਾ ।
ਅਜ ਦਿਲ......

ਓਹ ਸਮਾਂ ਗਿਆ ਉਹ ਉਮਰ ਗਈ,
ਓਹ ਗਲ ਹੁਣ ਹੋਈ ਪੁਰਾਣੀ ਏਂ।
ਹੁਣ ਖੜ ਖੜ ਕਰਦੀਆਂ ਹੱਡੀਆਂ ਵਿਚ,
ਯਾਦਾਂ ਦੀ ਦਰਦ ਕਹਾਣੀ ਏਂ।

ਕੋਈ ਅੰਦਰੋਂ ਆਖੇ ਹੱਸ ਹੱਸ ਕੇ,
ਦਰਦਾਂ ਦੀ ਚੱਕੀ ਝੋਈ ਜਾ।
ਅਜ ਦਿਲ......

ਮੇਰਾ ਹਿਰਦਾ ਘਿਰਦਾ ਘਿਰਦਾ ਏ,
ਕੋਈ ਹਿਰਦੇ ਅੰਦਰ ਫਿਰਦਾ ਏ,
ਨਾ ਇਕ ਕੋ ਮੈਨੂੰ ਬੈਹਣ ਦਏ,
ਦੁਖੀਏ ਨੂੰ ਚੈਨ ਨਾ ਲੈਣ ਦਏ,

ਦਿਲ ਕਹੇ 'ਉਪਾਸ਼ਕ' ਜਿਗਰਾ ਕਰ,
ਹੰਝੂਆਂ ਦੇ ਢੋਏ ਢੋਈ ਜਾ।
ਅਜ ਦਿਲ......

*****

ਮੈਂ ਆਵਾਂਗਾ, ਬੁਲਾਵੋਗੇ ਤੁਸੀਂ ਜੇ,
ਅਜੇ ਮਹਿਫਲ ਚੋਂ ਮੈਨੂੰ ਜਾਣ ਦੇਵੋ ।

## ਦੂ-ਗਾਨਾ

ਆਦਮੀ:–ਏਸ ਜਗ ਦੇ ਅੰਦਰ ਲੱਖਾਂ ਆਏ ਤੁਰ ਗਏ।
ਤੀਵੀਂ:–ਸਿੱਕੇ ਏਸ ਥਾਂ ਤੇ ਕਈਆਂ ਨੇ ਜਮਾਏ ਤੁਰ ਗਏ।

ਆਦਮੀ:–'ਹੀਰ', 'ਸੱਸੀ', 'ਸੋਹਣੀ' ਪਿਆਰ 'ਚ
ਹੋਈਆਂ ਦੀਵਾਨੀਆਂ।
ਤੀਵੀਂ:–'ਰਾਂਝੇ', 'ਪੁੰਨੂ' 'ਮਾਹੀ' ਦੀਆਂ;
ਡੁਬੀਆਂ ਜੁਆਨੀਆਂ।

ਆਦਮੀ:–ਕਈ ਸੀਨੇ ਵਿਚ ਭੇਤ ਨੂੰ ਛੁਪਾਏ ਤੁਰ ਗਏ।
ਦੋਵੇਂ:–ਏਸ ਜਗ ਦੇ ਅੰਦਰ ਲੱਖਾਂ ਆਏ ਤੁਰ ਗਏ।

... ... ... ...

ਆਦਮੀ:–ਕੀਤਾ ਲੱਖਾਂ ਨੇ ਹੀ ਹੱਲ
ਹਿਜਰ ਦੇ ਸਵਾਲ ਨੂੰ।

ਤੀਵੀਂ:–ਕਈ ਸਹਿਕ ਸਹਿਕ ਮੋਏ,
ਓਸ ਦੇ ਵਸਾਲ ਨੂੰ।

ਆਦਮੀ:–ਕਈ ਭਲੇ ਲੋਕੀਂ ਦੀਦ ਦੇ ਤ੍ਰਿਹਾਏ ਤੁਰ ਗਏ।
ਦੋਵੇਂ:–ਇਸ ਜਗ ਦੇ ਅੰਦਰ ਲੱਖਾਂ ਆਏ ਤੁਰ ਗਏ।

... ... ... ...

ਆਦਮੀ:–ਹੱਥੀਂ ਗਾਨੇ ਕਈ ਬੰਨ੍ਹਦੇ,
ਬੰਨ੍ਹੋਂਦੇ ਰਹਿ ਗਏ।

ਤੀਵੀਂ:–ਕਈ ਮਹਿਲ ਅਤੇ ਮਾੜੀਆਂ,
ਬਣੇਂਦੇ ਰਹਿ ਗਏ।

ਆਦਮੀ:–ਲਹਿਣੇਂ ਦੇਣੇਂ ਸਨ ਲੋਕਾਂ ਨੇ ਮੁਕਾਏ ਤੁਰ ਗਏ।
ਇਸ ਜਗ ਦੇ ਅੰਦਰ ਲੱਖਾਂ ਆਏ ਤੁਰ ਗਏ।

****

## ਦੁ-ਗਾਨਾ

ਬਾਲ ਨਾਥ—ਕਰ ਬੰਦਗੀ ਰੱਬ ਦੀ ਰਾਂਝਾ।
ਰਾਂਝਾ—ਗਲ ਨਾ ਪਾ ਗੁਰੂਆ ਲਾਂਝਾ।

ਬਾਲ ਨਾਥ—ਭਜ ਲੈ ਰਘਬੀਰ ਨੂੰ।
ਮਰਨੈਂ ਅਖ਼ੀਰ ਨੂੰ।

ਰਾਂਝਾ—ਬੰਦ ਕਰ ਆਪਣੀ ਤਕਰੀਰ ਨੂੰ।
ਮੈਂ ਕਦੇ ਨ ਛਡਸਾਂ ਹੀਰ ਨੂੰ।

ਬਾਲ ਨਾਥ—ਗਲ ਸਮਝ ਮੇਰੀ ਤੂੰ ਬੱਚਾ ਏਂ।
ਰਾਂਝਾ—ਗੁਰੂਆ ਤੂੰ ਹਾਲੀਂ ਕੱਚਾ ਏਂ।

... ... ... ...

ਬਾਲ ਨਾਥ—ਜੇ ਹੈ ਮੁਕਤੀ ਦੀ ਲੋੜ।
ਮਨ ਚਰਨਾਂ ਵਿਚ ਜੋੜ।

ਰਾਂਝਾ—ਮੈਨੂੰ ਹੋਰ ਨਾ ਕੋਈ ਤੋੜ।
ਬਸ ਹੀਰ ਵਲੋਂ ਨਾ ਮੋੜ।

ਬਾਲ ਨਾਥ:–ਤੂੰ ਫਿਰ ਮਗਰੋਂ ਪਛਤਾਣਾ ਏਂ ।
ਰਾਂਝਾ:–ਮੈਂ ਹੀਰ ਲਈ ਮਰ ਜਾਣਾ ਏਂ ।

... ... ... ...

ਬਾਲ ਨਾਥ:–ਤਕ ਤੇਰਾ ਇਸ਼ਕ ਉਚੇਰਾ ।
ਪਿਆ ਵਿਲ ਹਿੱਲਦੈ ਮੇਰਾ ।

ਰਾਂਝਾ:–ਤੂੰ ਹੀਰ ਬਖਸ਼ ਕਰ ਜੇਰਾ ।
ਮੈਂ ਤੇਰਾ 'ਉਪਾਸ਼ਕ' ਚੇਰਾ ।

ਬਾਲ ਨਾਥ:–ਜਾਹ ਰਾਂਝਾ ਤੇਰੀ ਹੀਰ ਹੋਈ ।
ਰਾਂਝਾ:–ਮਨ ਮੇਰੇ ਵਿਚ ਹੁਣ ਧੀਰ ਹੋਈ ।

ਬਾਲ ਨਾਥ:–ਮੈਂ ਤੇਰੀ ਖ਼ੈਰ ਮਨਾਵਾਂਗਾ ।
ਰਾਂਝਾ:–ਮੈਂ ਸੱਚਾ ਇਸ਼ਕ ਕਮਾਵਾਂਗਾ ।

*****

## ਦੂ-ਗਾਨਾ

ਕੁੜੀ:—ਹੈਨ ਅਵੱਲੀਆਂ ਗੱਲਾਂ,
ਮੁੰਡਾ:—ਨੀ, ਚੰਨੀਏਂ ਇਸ਼ਕ ਦੀਆਂ।
ਦੋਵੇਂ:—ਹੋ ਇਸ਼ਕ ਦੀਆਂ... ... ...

ਕੁੜੀ:—ਇਸ਼ਕ ਝਨਾਂ ਵਿਚ,
ਪੱਬ ਜੋ ਧਰਦਾ।
ਮੁੰਡਾ:—ਵਿਰਲਾ ਹੈ ਕੋਈ,
ਇਸ ਨੂੰ ਤਰਦਾ।
ਕੁੜੀ:—ਉੱਚੀਆਂ ਉੱਚੀਆਂ ਛੱਲਾਂ,
ਮੁੰਡਾ:—ਨੀਂ ਚੰਨੀਏਂ ਇਸ਼ਕ ਦੀਆਂ।
ਦੋਵੇਂ:—ਹੋ ਇਸ਼ਕ ਦੀਆਂ... ... ...

ਕੁੜੀ:—ਕਿਤੇ ਏਸ
ਇੱਜ਼ਤਾਂ ਲੁਟਵਾਈਆਂ।
ਮੁੰਡਾ:—ਕਿਤੇ ਏਸ
ਮੱਝੀਆਂ ਚਰਵਾਈਆਂ।

ਕੁੜੀ:--ਕਿਤੇ ਲੁਹਾਈਆਂ ਖੱਲਾਂ,
ਮੁੰਡਾ:–ਨੀ, ਚੰਨੀਏਂ ਇਸ਼ਕ ਦੀਆਂ।
ਦੋਵੇਂ:–ਹੋ ਇਸ਼ਕ ਦੀਆਂ... ... ...

ਕੁੜੀ:–ਮੈਂ ਤੇਰੀ ਹੀਰ ਤੇ,
ਤੂੰ ਮੇਰਾ ਰਾਂਝਾ।
ਮੁੰਡਾ:–ਸਾਡਾ ਜੀਉਣਾ,
ਮਰਨਾ ਸਾਂਝਾ।

ਕੁੜੀ:–ਹੋਣ ਸੁਖੱਲੀਆਂ ਗੱਲਾਂ,
ਮੁੰਡਾ:–ਨੀ, ਚੰਨੀਏਂ ਇਸ਼ਕ ਦੀਆਂ।
ਦੋਵੇਂ:–ਇਸ਼ਕ ਦੀਆਂ... ... ..

****

ਜਾਗ ਆਈ ਦਿਨ ਚੜ੍ਹੇ, ਬਾਰੀ ਤੇ ਜਾਂ ਪਹੁੰਚਾ ਧਿਆਨ,
ਰਾਤ ਬਾਕੀ ਹੈ ਅਜੇ ਇਹ, ਸੋਚ ਕੇ ਮੈਂ ਸੌਂ ਗਿਆ ।